੨੯ਵਾਂ ਸਾਲ

# ਵਰਿਆਮ

ਅਕਤੂਬਰ, ੨੦੦੧



ਸੰਤ ਖਜ਼ਾਨ ਸਿੰਘ ਰਾਗੀ ਜੋ ੧੪ ਸਤੰਬਰ ੨੦੦੧ ਨੂੰ ਸੰਸਾਰ ਯਾਤਰਾ ਸੰਪੂਰਨ ਕਰ ਗਏ ।

ਥੱਲੇ- ਸੰਤ ਖਜ਼ਾਨ ਸਿੰਘ, ਉਹਨਾਂ ਦੇ ਭਰਾ ਸੰਤ ਦਰਸ਼ਨ ਸਿੰਘ ਅਤੇ ਭਤੀਜਾ ਸੰਤ ਹਰਬੰਸ ਸਿੰਘ ਘੁੱਲਾ ਜੱਥੇ ਨਾਲ

Namdhari Elibrary NamdhariElibrary@gmail.com

## ਸ਼ੁਭ ਅਨੰਦ ਕਾਰਜ



ਇੰਜ. ਅਜੀਤ ਸਿੰਘ ਸਪੁੱਤਰ ਪ੍ਰੋ. ਤਾਰਾ ਸਿੰਘ ਅਨਜਾਣ ਦਾ ਸ਼ੁਭ ਅਨੰਦ ਕਾਰਜ
ਬੀਬੀ ਕਮਲਜੀਤ ਕੌਰ ਸਪੁੱਤਰੀ ਸ. ਤਰਲੋਕ ਸਿੰਘ ਭੰਮਰਾ ਯੂ. ਕੇ. ਨਾਲ
੨੯ਜੁਲਾਈ ੨੦੦੧ ਨੂੰ ਸ੍ਰੀ ਭੈਣੀ ਸਾਹਿਬ ਵਿਚ ਹੋਇਆ।

Namdhari Elibrary NamdhariElibrary@gmail.com

# ਵਰਿਆਮ

ਅਕਤੂਬਰ ੨੦੦੧

ਜਿਲਦ-੨੬

ਅੰਕ-੧੨

**ਸੰਪਾਦਕ**

**ਜਗਦੀਸ਼ ਸਿੰਘ 'ਵਰਿਆਮ'**



| ਦਫਤਰ ਦਾ ਪਤਾ: | Office Address : |
| --- | --- |
| ਮਾਸਿਕ ਵਰਿਆਮ | Monthly WARIAM |
| ਲਾਡੋਵਾਲੀ ਰੋਡ | (Punjabi) |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, |
| | Jalandhar-144001 |
| ਫੋਨ-ਦਫਤਰ : ੨੨੨੫੪੩ | Ph. : 222543 (O) |
| ਘਰ : ੫੬੨੮੯ | 56289 (R) |


## ਵਰਿਆਮ ਦੇ ਦਰ

| | |
| --- | --- |
| ਇਹ ਅੰਕ | ੧੫-੦੦ |
| ਸਲਾਨਾ ਚੰਦਾ | ੧੫੦-੦੦ |
| ਪੰਜ ਸਾਲ ਲਈ | ੫੦੦-੦੦ |
| ਜੀਵਨ ਮੈਂਬਰ | ੧੫੦੦-੦੦ |
| ਵਿਦੇਸ਼ ਲਈ | ੨੫ ਪੌਂਡ ਜਾਂ ੩੫ ਡਾਲਰ |
| ਹਵਾਈ ਡਾਕ ਰਾਹੀਂ | |

ਚੈਕ ਡਰਾਫਟ Monthly Wariam ਦੇ ਨਾਂਅ ਤੇ ਹੀ ਭੇਜੇ ਜਾਣ।

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

# ਤਤਕਰਾ


ਸੰਪਾਦਕੀ : ਸਦੀਵੀ ਸੁਗੰਧੀ, ਜੰਗ ਦੇ ਕਾਲੇ ਬੱਦਲ,

ਗੁਰਬਾਣੀ ਦੀਆਂ ਬੀੜਾਂ ਦੀ ਬੇ-ਅਦਬੀ ---------- ੨

ਸਵਰਨ ਯੁੱਗ ਦਾ ਭੈਣੀ ਸਾਹਿਬ—*ਕੇ. ਐਮ. ਮੁਨਸ਼ੀ* - ੫

ਸੰਤ ਖ਼ਜ਼ਾਨ ਸਿੰਘ ਰਾਗੀ —*ਜਗਦੀਸ਼ ਸਿੰਘ* ----- ੯

ਰਾਜਨੀਤਕ ਚਰਿੱਤਰ —*ਅਨੁਭਵੀ ਸਿੰਘ* ------ ੧੮

ਗ਼ਜ਼ਲ —*ਮਹਾਂਬੀਰ ਸਿੰਘ ਦਰਦੀ* ---------- ੨੦

ਇਸ਼ਕ ਜਿਨ੍ਹਾਂ ਦੇ ਹਡੀਂ ਰਚਿਆ—*ਅਜੈਬ ਸਿੰਘ* --- ੨੦

ਵਿਲਕਦੇ ਬੋਲ—*ਬਲਬੀਰ ਸਿੰਘ ਢਿਲੋਂ* -------- ੨੧

ਉਸਤਾਦ ਹਮਦਮ—*ਪਿਆਰਾ ਸਿੰਘ ਦਾਤਾ* ------ ੨੨

ਕਵਿਤਾ ਗ਼ਦਰ ਲਹਿਰ ਦੀ—*ਹਰਭਜਨ ਸਿੰਘ ਹੁੰਦਲ* - ੨੩

ਕਲਾਕਾਰ ਸੋਭਾ ਸਿੰਘ ਦੇ ਲਾਹੌਰ ਸਟੂਡੀਓ ਦਾ ਕੀ ਬਣਿਆ? —*ਪਿਆਰਾ ਸਿੰਘ ਦਾਤਾ* ----- ੨੫

ਹਰਨਾਮ ਦਾਸ ਸਹਿਰਾਈ—*ਧਰਮਪਾਲ ਸਿੰਗਲ* --- ੨੬

ਬਚਿਤ੍ਰ ਨਾਟਕ—ਇਕ ਅਪੂਰਵ ਕ੍ਰਿਤੀ —*ਪ੍ਰਿੰ. ਬੇਅੰਤ ਕੌਰ* ------- ੩੧

ਸੁਪਨਦੀਪ ਸੰਧੂ ਦੀ ਪੁਸਤਕ ਜਾਣੇ ਅਣਜਾਣੇ ਸਫਰ —*ਤਾਰਾ ਸਿੰਘ ਅਣਜਾਣ* ------ ੩੭

ਖਬਰਨਾਮਾ ---------------------------- ੩੯

ਪ੍ਰਤੀਕਿਰਿਆ ---------------------------- ੪੩





Namdhari Elibrary NamdhariElibrary@gmail.com

ਸੰਪਾਦਕੀ......

# ਸਦੀਵੀ ਸੁਗੰਧੀ

—ਜਗਦੀਸ਼ ਸਿੰਘ

ਸੰਤ ਖਜ਼ਾਨ ਸਿੰਘ ਰਾਗੀ ਸੰਸਾਰ ਯਾਤਰਾ ਪੂਰੀ ਕਰ ਗਏ ਹਨ। ਉਹਨਾਂ ਦੇ ਜਾਣ ਨਾਲ ਨਾਮਧਾਰੀ ਇਤਿਹਾਸ ਦਾ ਇਕ ਦੌਰ ਸਮਾਪਤ ਹੁੰਦਾ ਹੈ। ਇਕ ਯੁੱਗ ਜੋ ਕੀਰਤਨ ਨੂੰ ਸਮਰਪਿਤ ਸੀ। ਸੰਤ ਖਜ਼ਾਨ ਸਿੰਘ ਜੀ ਅਤੇ ਉਹਨਾਂ ਦੇ ਵੱਡੇ ਭਰਾ ਸਵ: ਸੰਤ ਦਰਸ਼ਨ ਸਿੰਘ ਦੀ ਜੋੜੀ "ਰਾਗੀ ਜੱਥਾ ਸੰਤ ਦਰਸ਼ਨ ਸਿੰਘ ਖਜ਼ਾਨ ਸਿੰਘ" ਨੇ ਆਪਣੇ ਕੀਰਤਨ ਰਾਹੀਂ ਲੋਕਾਂ ਦੇ ਦਿਲਾਂ ਤੇ ਰਾਜ ਕੀਤਾ ਹੈ। ਯਾਦਗਾਰੀ ਕੀਰਤਨ ਜਿਸ ਨੂੰ ਯਾਦ ਕਰਕੇ ਅੱਜ ਕਲ ਵੀ ਲੋਕ ਵਿਸਮਾਦ ਵਿਚ ਆ ਜਾਂਦੇ ਹਨ। ਕੁਝ ਸਾਲ ਪਹਿਲਾਂ ਸੰਤ ਦਰਸ਼ਨ ਸਿੰਘ ਜੀ ਵਿਦਾਅ ਹੋਏ ਅਤੇ ਹੁਣ ਸੰਤ ਖਜ਼ਾਨ ਸਿੰਘ ੧੪ ਸਤੰਬਰ ਨੂੰ ਨਾਭੇ ਅਪਣੇ ਘਰ ਵਿਚ ਸਵਾਸ ਪੂਰੇ ਕਰ ਗਏ ਹਨ।

ਸੰਤ ਖਜ਼ਾਨ ਸਿੰਘ ਇਕ ਸਦਾ ਖਿੜੀ ਹੋਈ ਜ਼ਿੰਦਾ ਦਿਲ ਸ਼ਖਸੀਅਤ ਸਨ। ਅਸੀਂ ਇਕ ਲੇਖ ਵਿਚ ਉਹਨਾਂ ਨੂੰ ਸਦ ਖਿੜਿਆ ਫੁਲ ਲਿਖਿਆ ਸੀ ਅਤੇ ਇਸ ਫੁੱਲ ਦੀ ਸੁਗੰਧੀ ਸਦਾ ਕਾਇਮ ਹੀ ਰਹੇਗੀ। ਇਸੇ ਅੰਕ ਵਿਚ ਹੀ ਉਹਨਾਂ ਨਾਲ ਵਾਰਤਾਲਾਪ ਨੂੰ ਅਸੀਂ ਦੁਬਾਰਾਂ ਛਾਪ ਰਹੇ ਹਾਂ। ਪੂਰੀ ਪੌਣੀ ਸਦੀ ਤਕ ਫੈਲਿਆਂ ਉਹਨਾਂ ਦਾ ਵਿਸ਼ਾਲ ਵਿਅਕਤਿੱਤਵ, ਸਮਰਪਣ ਨਿਸ਼ਠਾ ਅਤੇ ਅਪਣੇ ਕੰਮ ਪ੍ਰਤਿ ਈਮਾਨਦਾਰੀ ਦੀ ਬਾਤ ਪਾਉਂਦਾ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਹਨਾਂ ਨੂੰ ਤਰਾਸ਼ਿਆ ਸੰਵਾਰਿਆ ਅਤੇ ਲਿਸ਼ਕਾਇਆ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਭਾਲਿਆ ਅਤੇ ਅੰਤਰਾਸ਼ਟਰੀ ਪੱਧਰ ਤੇ ਵਿਕਾਸਿਆ। ਪੁਰਾਤਨ ਰਬਾਬੀਆਂ ਰਾਗੀਆਂ ਦੀ ਪਰੰਪਰਾ ਵੀ ਉਹਨਾਂ ਕਾਇਮ ਰਖੀ ਅਤੇ ਨਵੀਨ ਸ਼ਾਸਤਰੀ ਸੰਗੀਤ ਅਤੇ ਗੁਰਮਤ ਸੰਗੀਤ ਦੀਆਂ ਰੀਤਾਂ ਵੀ ਉਹਨਾਂ ਗਾਵੀਆਂ। ਸੰਤ ਖਜ਼ਾਨ ਸਿੰਘ ਇਕੋ ਸਮੇਂ ਉਚੀਆਂ ਸੁਰਾਂ ਵਿੱਚ ਗਾ ਵੀ ਲੈਂਦੇ ਸਨ ਅਤੇ ਤਬਲਾ ਵਾਦਨ ਵੀ ਕਰਦੇ ਸਨ। ਉਹਨਾਂ ਦਾ ਕੀਰਤਨ ਹਰ ਆਮ ਖਾਸ ਨੂੰ ਬਦੋ ਬਦੀ ਮੋਹੰਦਾ ਸੀ। ਉਹ ਅੰਦਰੋਂ ਧੁਰ ਹਿਰਦੇ ਚੋਂ ਭਿੱਝ ਕੇ ਗਾਉਂਦੇ ਤੇ ਵਾਦਨ ਕਰਦੇ। ਬੇਅੰਤ ਸ਼ਬਦ, ਬੰਦਸ਼ਾਂ, ਸੁਰ ਸਮੂਹ, ਕਾਵਿ-ਟੁਕੜੀਆਂ ਉਹਨਾਂ ਨੂੰ ਜ਼ਬਾਨੀ ਯਾਦ ਸਨ।

ਸੰਤ ਖਜ਼ਾਨ ਦਾ ਸੁਭਾਅ ਹੱਸਮੁਖਾ ਸੀ। ਹਾਜ਼ਰ ਜੁਆਬੀ 'ਚ ਉਹ ਮਸ਼ਹੂਰ ਸਨ ਪਰ ਉਹ ਗੰਭੀਰ ਗਲਾਂ ਵਿਚ ਵੀ ਮਾਹਰ ਸਨ। ਉਹਨਾਂ ਦੀ ਸਮਝਦਾਰੀ ਉਹਨਾਂ ਦੀ ਯਾਦਾਸ਼ਤ, ਉਹਨਾਂ ਦਾ ਸਲੀਕਾ, ਉਹਨਾਂ ਦੀ ਦੋਸਤੀ ਸਭ ਕੁਝ ਆਕਰਸ਼ਕ ਸੀ। ਉਹਨਾਂ ਦਾ ਵਿਸ਼ੇਸ਼ ਗੁਣ ਇਹ ਸੀ ਕਿ ਉਹਨਾਂ ਨੂੰ ਮਿਲਣ ਨਾਲ, ਗਲ ਬਾਤ ਕਰਨ ਨਾਲ ਜਾਂ ਕੀਰਤਨ ਸੁਨਣ ਨਾਲ ਅਨੰਦ ਹੀ ਅਨੰਦ ਆਉਂਦਾ ਸੀ। ਉਹ ਅਨੰਦ ਜੋ ਬਹੁਤ ਤਰਦੱਦ ਕਰਣ ਤੇ ਵੀ ਪ੍ਰਾਪਤ ਨਹੀਂ ਹੁੰਦਾ।

ਇਹ ਉਹਨਾਂ ਦੀ ਸ਼ਖਸੀਅਤ ਦਾ ਹੀ ਚਮਤਕਾਰ ਸੀ ਕਿ ਉਹਨਾਂ ਦੇ ਭੋਗ ਸਮੇਂ ਸ੍ਰੀ ਭੈਣੀ ਸਾਹਿਬ ਅਤੇ ਨਾਭਾ ਵਿਖੇ ਸੰਗਤਾਂ ਅਤੇ ਮਿਤਰ ਪਿਆਰਿਆਂ ਦਾ ਕੋਈ ਪਾਰਾਵਾਰ ਹੀ ਨਹੀਂ ਸੀ।

ਪਹਿਲਾਂ ਅਪਣੇ ਵਡੇ ਭਰਾ ਸੰਤ ਦਰਸ਼ਨ ਸਿੰਘ ਜੀ ਨਾਲ ਅਤੇ ਬਾਦ ਵਿਚ ਆਪਣੇ ਭਤੀਜੇ ਸੰਤ ਹਰਬੰਸ ਸਿੰਘ ਘੁੱਲਾ ਨਾਲ ਉਹ ਕੀਰਤਨ ਕਰਦੇ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰੀ ਰਾਗੀ ਜਥੇ ਵਜੋਂ ਉਹ ਦੇਸ਼ ਵਿਦੇਸ਼ ਵਿਚ ਜਾਂਦੇ ਹੀ ਰਹਿੰਦੇ।

ਇਕ ਗਲ ਜੋ ਇਸ ਸਾਰੇ ਰਾਗੀ ਪਰਿਵਾਰ ਦੇ ਕਿਰਦਾਰ ਬਾਰੇ ਮਨ ਤੇ ਡੂੰਘਾ ਪ੍ਰਭਾਵ ਪਾਉਂਦੀ ਹੈ ਉਹ ਹੈ ਆਪਣੇ ਸਤਿਗੁਰੂ ਪ੍ਰਤਿ ਨਿਸ਼ਠਾ। ਅਜ ਦੁਨੀਆ ਵਿਚ ਜਿਸ ਕੋਲ ਜ਼ਰਾ ਜਿਨਾ ਵੀ ਹੁੰਨਰ ਹੈ ਭਾਵੇਂ ਉਹ ਚਿਮਟਾ ਹੀ ਵਜਾਉਂਦਾ ਹੋਵੇ ਉਸ ਨੂੰ ਵੀ ਇਕ ਦੌੜ ਲਗੀ ਹੈ। ਜਿਥੇ ਵੀ ਹੋਇਆ ਗਾ ਲਿਆ, ਜੇਹੋ ਜਿਹਾ ਹੋਇਆ ਗਾ ਲਿਆ। ਮਾਇਆ ਦੇ ਪਿਛੇ ਲੱਗ ਕੇ ਬੜੇ-ਬੜੇ ਮਸ਼ਹੂਰ ਰਾਗੀ ਕੀਰਤਨ ਦੀ ਪੁਰਾਤਨ ਸ਼ੈਲੀ ਨੂੰ ਵਿਸਾਰ ਚੁੱਕੇ ਹਨ। ਟੀ. ਵੀ. ਚੈਨਲਾਂ ਤੋਂ ਆਮਦਨ ਨਾਲ ਅਤੇ ਪ੍ਰਾਈਵੇਟ


Namdhari Elibrary NamdhariElibrary@gmail.com

ਪ੍ਰੋਗਰਾਮਾਂ ਵਿਚ ਵੱਡੇ ਵੱਡੇ ਧਨਾਢਾਂ ਦੀਆਂ ਸਿਫਤਾਂ ਕਰ ਕਰ ਕੇ ਕਰੋੜਾਂ ਵਿਚ ਖੇਡ ਰਹੇ ਹਨ ਪਰ ਇਸ ਪਰਿਵਾਰ ਦੀ ਘਾਲਣਾ ਅਗੇ ਸਿਰ ਝੁੱਕਦਾ ਹੈ ਕਿ ਇਹਨਾਂ ਨੇ ਸਦਾ ਹੀ ਅਪਣੇ ਸਤਿਗੁਰੂ ਦੇ ਸਨਮੁਖ ਹੀ ਸਾਜ਼ ਖੋਹਲੇ ਹਨ। ਜਿਥੇ ਵੀ ਗਏ ਹਨ ਸਤਿਗੁਰੂ ਜੀ ਦੀ ਆਗਿਆਂ ਨਾਲ ਹੀ ਦੀਵਾਨ ਸਜਾਇਆ ਹੈ।

ਆਪਣੇ ੮੩-੮੪ ਸਾਲ ਦੇ ਸਫਲ ਜੀਵਨ ਵਿਚੋਂ ਸੰਤ ਖਜ਼ਾਨ ਸਿੰਘ ਹੋਰਾਂ ੭੫ ਸਾਲ ਸੰਗੀਤ ਸੇਵਾ ਅਤੇ ਸਿਮਰਨ ਨੂੰ ਸਮਰਪਤ ਕੀਤੇ ਹਨ। ਇਹ ਬਹੁਤ ਉੱਚੀ ਗਲ ਹੈ। ਉਹ ਚਲੇ ਗਏ ਹਨ ਪਰ ਐਸੀ ਖੁਸ਼ਬੋ ਬਖੇਰ ਗਏ ਹਨ ਕਿ ਜੋ ਸਦੀਵ ਕਾਲ ਤਕ ਮਨਾਂ ਨੂੰ ਸੁਗੰਧਤ ਕਰੇਗੀ।

ਸੰਤ ਹਰਬੰਸ ਸਿੰਘ ਘੁੱਲਾ ਉਹਨਾਂ ਦੇ ਪਰਿਵਾਰ ਅਤੇ ਸ੍ਰੀ ਭੈਣੀ ਸਾਹਿਬ ਦੀ ਕੀਰਤਨ ਪਰੰਪਰਾ ਦੇ ਸਮੂਹ ਕਲਾਕਾਰਾਂ ਵਿਚੋਂ ਅਸੀਂ ਇਸ ਸੁਗੰਧੀ ਨੂੰ ਮਹਿਸੂਸ ਕਰ ਸਕਾਂਗੇ।

## ਜੰਗ ਦੇ ਕਾਲੇ ਬੱਦਲ

ਇਸ ਵੇਲੇ ਦੁਨੀਆਂ ਵਿਚ ਅਤੇ ਵਿਸ਼ੇਸ਼ ਕਰਕੇ ਭਾਰਤ ਦੇ ਗਵਾਂਢ ਵਿਚ ਜੰਗ ਦਾ ਜ਼ਬਰਦਸਤ ਖਤਰਾ ਮੰਡਰਾ ਰਿਹਾ ਹੈ। ਅਮਰੀਕਾ, ਇਸ ਗਲ ਵਾਲਤੇ ਲੋਕ ਰਾਏ ਇਕੱਤਰ ਕਰ ਰਿਹਾ ਕਿ ਅਫਗਾਨਿਸਤਾਨ ਵਿਰੁੱਧ ਫੌਜੀ ਕਾਰਵਾਈ ਕੀਤੀ ਜਾਵੇ। ਭਾਵੇਂ ਅਤਿਵਾਦ, ਆਤੰਕਵਾਦ ਦਾ ਮਸਲਾ ਦੁਨੀਆ ਦੇ ਕਈ ਦੇਸ਼ਾਂ ਵਿਚ ਲੰਮੇ ਸਮੇਂ ਤੋਂ ਬਣਿਆ ਹੋਇਆ ਹੈ। ਕਈ ਜਹਾਜ਼ ਅਗਵਾਹ, ਕਦੇ ਬੱਸਾਂ ਅਤੇ ਰੇਲ ਦਿਆਂ ਨਿਰਦੋਸ਼ ਨਿਹੱਥੇ ਮੁਸਾਫਰਾਂ ਦਾ ਕਤਲ ਕਦੇ ਫਿਰਕੂ ਫਸਾਦ ਅਤੇ ਕਦੇ ਜਿਊਂਦੇ ਬੰਦੇ ਸਾੜ ਦਿਤੇ ਜਾਣੇ। ਬਹੁਤਾ ਨਾ ਵੀ ਤਫਸੀਲ ਵਿਚ ਜਾਈਏ ਤਾਂ ਭਾਰਤ ਦੇ ਪ੍ਰਧਾਨ ਮੰਤਰੀ ਤਕ ਵੀ ਕਿਸੇ ਨਾ ਕਿਸੇ ਆਤੰਕਵਾਦ ਜਾਂ ਅਤਿਵਾਦ ਦਾ ਸ਼ਿਕਾਰ ਹੋਏ। ਇਕ ਵਾਰ ਉਲਪਿੰਕ ਖੇਡਾਂ ਵਿਚ ਇਸਰਾਈਲ ਦੇ ਨੌਜਵਾਨ ਯਹੂਦੀ ਖਿਲਾੜੀ ਭੁੰਨ ਦਿਤੇ ਗਏ। ਕੋਈ ਤਿੰਨ ਸੌ ਮੁਸਾਫਰਾਂ ਦਾ ਭਰਿਆ ਜਹਾਜ਼ ਅਸਮਾਨ ਵਿਚ ਹੀ ਧਮਾਕੇ ਨਾਲ ਨਸ਼ਟ ਹੋ ਗਿਆ। ਲਿਸਟ ਬਹੁਤ ਲੰਮੀ ਹੈ ਅਜਿਹੀਆਂ ਕਾਰਵਾਈਆਂ ਵਿਚ ਜ਼ਿਆਦਾ ਕਰ ਕੇ ਆਮ ਬੇਕਸੂਰ ਲੋਕ ਬਲੀ ਦੇ ਬਕਰੇ ਬਣਦੇ ਹਨ। ਮਧ ਪੂਰਬ ਵਿਚ ਮੁਸਲਮ ਦੇਸ਼ਾਂ ਵਿਚ ਅਤੇ ਯਹੂਦੀਆਂ ਦੇ ਇਸਰਾਈਲ ਦੇਸ਼ ਵਿਚ ਲਗਾਤਾਰ ਕਸ਼ਮਕਸ਼ ਚਲਦੀ ਹੀ ਰਹੀ ਹੈ। ਲੜਾਈਆਂ ਵੀ ਹੋਈਆਂ ਤੇ ਸੰਧੀਆਂ ਵੀ ਪਰ ਅਜੇ ਤਕ ਆਤੰਕਵਾਦੀ ਕਾਰਵਾਈਆਂ ਜਾਰੀ ਹੀ ਰਹੀਆਂ ਹਨ। ਇਹਨਾਂ ਸਾਰੀਆਂ ਕਾਰਵਾਈਆਂ ਵਿਚ ਹਥਿਆਰ, ਸਿਖਲਾਈ ਅਤੇ ਧਨ ਅਮੀਰ ਦੇਸ਼ਾਂ ਅਤੇ ਵਿਸ਼ੇਸ਼ ਕਰਕੇ ਅਮਰੀਕਾ ਵਲੋਂ ਆਉਣ ਦੇ ਸੰਕੇਤ ਮਿਲਦੇ ਰਹੇ ਹਨ। ਸੋਵੀਅਤ ਯੂਨੀਅਨ ਦੇ ਟੁਟਣ ਤੱਕ ਠੰਡੀ ਜੰਗ ਜੋਰਾਂ ਤੇ ਸੀ ਅਤੇ ਗਰਮ ਜੰਗ ਵਾਸਤੇ ਪ੍ਰਮਾਣੂ ਹਥਿਆਰਾਂ ਦੇ ਅੰਬਾਰ ਅਮਰੀਕਾ ਰੂਸ ਗੁਟਬੰਦੀਆਂ ਵਲੋਂ ਇਕੱਤਰ ਹੋਏ। ਦਿਸਦਾ ਅਣਦਿਸਦਾ ਆਤੰਕ ਸਦਾ ਹੀ ਰਿਹਾ ਹੈ ਪਰ ਹੁਣ ਤਾਜ਼ਾ ਸਥਿਤੀ ਬਹੁਤ ਗੰਭੀਰ ਰੂਪ ਧਾਰਨ ਕਰ ਗਈ ਹੈ।

ਅਮਰੀਕਾ ਦੇ ਬਹੁਤ ਮਸ਼ਹੂਰ ਸ਼ਹਿਰ ਨਿਊਯਾਰਕ ਜਿਥੇ ਸੰਯੁਕਤ ਰਾਸ਼ਟਰ ਜਥੇਬੰਦੀ ਦੇ ਦਫਤਰ ਵੀ ਹਨ ਉਥੇ ਹਮਲਾ ਹੋਇਆ। ਅਮਰੀਕਾ ਦੀ ਆਨ ਸ਼ਾਨ ਅਤੇ ਬੁਲੰਦੀ ਦੇ ਪ੍ਰਤੀਕ ਸੰਸਾਰ ਵਪਾਰ ਕੇਂਦਰ ਦੇ ਜੁੜਵੇਂ ਅਸਮਾਨ ਛੂੰਹਦੇ ਟਾਵਰ, ਅਗਵਾ ਕੀਤੇ ਸਿਵਲੀਅਨ ਜਹਾਜ਼ਾਂ ਦੀਆਂ ਟਕਰਾਂ ਨਾਲ ਨਸ਼ਟ ਕਰ ਦਿਤੇ ਹਨ। ਇਹਨਾਂ ਜਹਾਜ਼ਾਂ ਦੇ ਬੇਗੁਨਾਹ ਮੁਸਾਫਰ ਵੀ ਮਾਰੇ ਗਏ ਹਨ ਅਤੇ ਨਾਲ ਹੀ ਇਹਨਾਂ ਦੇ ਚਾਲਕ।

ਅਮਰੀਕੀ ਸੈਨਿਕ ਸ਼ਕਤੀ ਦੇ ਮੁਖ ਕੇਂਦਰ ਰਾਜਧਾਨੀ ਵਾਸ਼ਿੰਗਟਨ ਵਿਚ ਬਣੀ ਪੰਜ ਬਾਹੀਆਂ ਵਾਲੀ ਇਮਾਰਤ ਪੈਂਟਾਗਨ ਵਿਚ ਵੀ ਇਵੇਂ ਹੀ ਜਹਾਜ਼ ਮਾਰਿਆ ਗਿਆ ਅਤੇ ਇਕ ਅਧੀ ਥਾਂ ਹੋਰ ਵੀ।

੧੧ ਸਤੰਬਰ ਨੂੰ ਹੋਈਆਂ ਇਹਨਾਂ ਘਟਨਾਵਾਂ ਨੇ ਸਾਰੀ ਦੁਨੀਆ ਵਿਚ ਭੂਚਾਲ ਲੈ ਆਂਦਾ ਹੈ। ਅਮਰੀਕਾ ਦੇ ਮਾਨ ਸਨਮਾਨ ਅਤੇ ਪ੍ਰਤਿਸ਼ਠਾ ਨੂੰ ਭਾਰੀ ਸੱਟ ਮਾਰੀ ਗਈ ਹੈ। ਦੁਨੀਆ ਦੇ ਵਪਾਰ ਨੂੰ ਕੰਟਰੋਲ ਕਰਨ ਵਾਲਾ ਇਹ ਸੰਸਾਰ ਵਪਾਰ ਕੇਂਦਰ ਢਹਿ ਢੇਰੀ ਹੋ ਗਿਆ। ਹਜ਼ਾਰਾਂ ਲੋਕ ਇਸ ਵਿਚ ਦੱਬ ਕੇ ਮਰ ਗਏ। ਅਮਰੀਕਾ ਦੇ ਜਹਾਜ਼ ਜਾਮ ਕਰ ਦਿਤੇ ਗਏ। ਸਾਰੀ ਦੁਨੀਆਂ ਦੇ ਵਪਾਰ ਦਾ ਸੰਤੁਲਨ ਵਿਗੜ ਗਿਆ।



Namdhari Elibrary NamdhariElibrary@gmail.com

ਕੁਦਰਤੀ ਤੌਰ ਤੇ ਇਸ ਸਮੇਂ ਅਮਰੀਕਾ ਦੇ ਰੋਹ ਦਾ ਪਾਰਾਵਾਰ ਨਹੀਂ ਹੈ। ਲੰਮੇ ਸਮੇਂ ਤੋਂ ਆਤੰਕਵਾਦੀ ਗਤੀਵਿਧੀਆਂ ਨੂੰ ਦਰਸਾਉਂਦੀਆਂ ਅਤੇ ਉਹਨਾਂ ਨੂੰ ਖਤਮ ਕਰਦਿਆਂ ਵਖਾਉਂਦੀਆਂ ਫਿਲਮਾਂ ਦਾ ਇਕ ਸਿਲਸਿਲਾ ਚਲਿਆ ਆ ਰਿਹਾ ਹੈ। ਇਹਨਾਂ ਫਿਲਮਾਂ ਵਿਚ ਜਿਨਾਂ ਗੋਲੀ ਸਿੱਕਾ ਬਾਰੂਦ ਚਲਾਇਆ ਦਿਖਾਇਆ ਜਾਂਦਾ ਹੈ ਉਸ ਨਾਲ ਕਈ ਵਾਰ ਦੁਨੀਆ ਤਬਾਹ ਹੋ ਸਕਦੀ ਹੈ। ਦੁਨੀਆ ਦਾ ਹਰ ਬੱਚਾ ਹੁਣ ਪਸਤੌਲਾ ਅਤੇ ਬੰਬਾਂ ਨਾਲ ਹੀ ਖੇਡਣਾ ਚਾਹੁੰਦਾ ਹੈ। ਗੁਡੀਆਂ ਪਟੋਲਿਆਂ ਦੀ ਥਾਂ ਬਚਿਆਂ ਲਈ ਇਹ ਪਸਤੋਲਾਂ ਵਾਲੇ ਹਥਿਆਰਾਂ ਦੀ ਹੀ ਭਰਮਾਰ ਹੋ ਗਈ ਹੈ।

ਇਹਨਾਂ ਫਿਲਮਾਂ, ਕਹਾਣੀਆਂ ਵਿਚਲੇ ਫਰਜ਼ੀ ਕਿਰਦਾਰਾਂ ਨਾਲੋਂ ਵੀ ਜ਼ਿਆਦਾ ਅਸਰਦਾਰ ਅਤੇ ਘਿਨਾਉਣੇ ਰੂਪ ਵਿਚ ਇਹਨਾਂ ਹਮਲਿਆਂ ਨੇ ਸ਼ਕਲ ਇਖਤਿਆਰ ਕੀਤੀ। ਬੇਸ਼ਕ ਕੁਝ ਲੋਕਾਂ ਨੇ ਇਸਨੂੰ ਕਾਮਯਾਬੀ ਵੀ ਦਸਿਆ। ਪਰ ਆਉਣ ਵਾਲਾ ਸਮਾਂ ਤਬਾਹੀ ਵਲ ਹੀ ਜਾਂਦਾ ਦਿਸਦਾ ਹੈ।

ਅਮਰੀਕਾ ਸਾਰੀ ਦੁਨੀਆਂ ਦੀ ਲੋਕ ਰਾਏ ਨੂੰ ਅਪਣੇ ਨਾਲ ਜੋੜਣ ਦੇ ਆਹਰ ਵਿਚ ਹੈ। ਜੋੜ ਤੋੜ ਹੋ ਰਹੇ ਹਨ। ਲੈ ਦੇ ਵੀ ਹੋ ਰਹੀ ਹੈ। ਓਧਰ ਅਫਗਾਨ ਹਨ ਕਿ ਟੱਸ ਤੋਂ ਮੱਸ ਨਹੀਂ ਹੋ ਰਹੇ।

ਜੇ ਜੰਗ ਲਗਦੀ ਹੈ ਤਾਂ ਖਤਰਾ ਹੈ ਕਿ ਬਹੁਤ ਫੈਲ ਜਾਵੇ। ਅਫਗਾਨਿਸਤਾਨ ਦੀ ਹਕੂਮਤ ਭਾਵੇਂ ਅਮਰੀਕਾ ਦਾ ਮੁਕਾਬਲਾ ਕਰ ਸਕੇ ਜਾਂ ਨਾ ਪਰ ਭਾਰਤ ਵਲ ਜ਼ਰੂਰ ਕੋਈ ਨਾ ਕੋਈ ਕਾਰਵਾਈ ਕੀਤੀ ਜਾਣ ਦਾ ਅੰਦੇਸ਼ਾ ਹੈ। ਇਹ ਜ਼ਬਰਦਸਤ ਖਤਰਾ ਇਸ ਗਲ ਦਾ ਹੈ ਕਿ ਇਸ ਸਾਰੀ ਉਲਝਣ ਨੂੰ ਈਸਾਈ ਬਨਾਮ ਮੁਸਲਮ ਸੰਸਾਰ ਦੀ ਜੰਗ ਵਜੋਂ ਪੇਸ਼ ਕਰਨ ਵਿਚ ਕੁਝ ਲੋਕ ਕਾਮਯਾਬ ਨਾ ਹੋ ਜਾਣ। ਪਾਕਿਸਤਾਨ ਭਾਵੇਂ ਬਾਜ਼ੀਗਰ ਦੇ ਕੱਸੇ ਹੋਏ ਰੱਸੇ ਉਤੇ ਤੁਰਨ ਦਾ ਜਤਨ ਕਰ ਰਿਹਾ ਹੈ ਪਰ ਪਤਾ ਨਹੀਂ ਉਥੋਂ ਦੀ ਹਕੂਮਤ ਦੀ ਗਲ ਕਿਥੋਂ ਤਕ ਚਲਦੀ ਹੈ। ਪਾਕਿਸਤਾਨ ਕੋਲ ਵੀ ਤੇ ਭਾਰਤ ਕੋਲ ਵੀ ਪਰਮਾਣੂ ਹਥਿਆਰ ਹਨ ਅਤੇ ਸਭ ਤੋਂ ਵਧ ਭੰਡਾਰ ਅਮਰੀਕਾ ਕੋਲ ਹੈ। ਜੇ ਕੋਈ ਸਿਰ ਫਿਰਿਆ ਜਾਂ ਆਤਮਘਾਤੀ ਦਸਤਾ ਜਹਾਜ਼ ਟਕਰਾ ਸਕਦਾ ਹੈ ਤਾਂ ਉਹ ਪ੍ਰਮਾਣੂ ਬੰਬ ਵੀ ਚਲਾ ਸਕਦਾ ਹੈ।

ਇਸ ਸਥਿਤੀ ਵਿਚ ਇਸ ਖਿੱਤੇ ਦਾ ਸੰਕਟ ਸਭ ਤੋਂ ਵੱਧ ਹੈ।

ਅਰਦਾਸ ਕਰਨੀ ਚਾਹੀਦੀ ਹੈ ਕਿ ਇਸ ਭਿਆਨਕ ਤਬਾਹੀ ਤੋਂ ਬਚਣ ਵਾਸਤੇ ਕਿਸੇ ਵੀ ਢੰਗ ਨਾਲ ਰਾਹ ਨਿਕਲ ਆਵੇ ਪਰ ਇਸ ਵੇਲੇ ਸੰਕਟ ਬਹੁਤ ਵਿਆਪਕ ਪੱਧਰ ਤੇ ਹੈ। ਸਹੀ ਮਾਅਨਿਆਂ ਵਿਚ ਆਤੰਕਵਾਦ ਦੇ ਵਿਰੁੱਧ ਦੁਨੀਆ ਦੀ ਲੋਕ ਰਾਏ ਬਣਦੀ ਹੈ ਜਾਂ ਕੋਈ ਅਮਲੀ ਤੇ ਸਫਲ ਪ੍ਰੋਗਰਾਮ ਬਣਦਾ ਹੈ ਤਾਂ ਸ਼ਾਇਦ ਦੁਨੀਆਂ ਦੇ ਭਲੇ ਦੀ ਕੋਈ ਸਬੀਲ ਬਣ ਹੀ ਜਾਵੇ। ਨਹੀਂ ਤਾਂ ..........

## ਗੁਰਬਾਣੀ ਦੀਆਂ ਬੀੜਾਂ ਦੀ ਬੇ-ਅਦਬੀ

ਅੱਜ ਕਲ ਪੰਜਾਬ ਅਤੇ ਹਰਿਆਣਾ ਵਿਚ ਕਈ ਥਾਵਾਂ ਤੇ ਗੁਰਬਾਣੀ ਦੀਆਂ ਪਾਵਨ ਬੀੜਾਂ ਨੂੰ ਸਾੜਣ ਦੇ ਸਮਾਚਾਰ ਮਿਲ ਰਹੇ ਹਨ। ਇਸ ਤੋਂ ਉਪਜੇ ਰੋਹ ਭਰੇ ਧਰਨੇ ਪ੍ਰੋਟੈਸਟ ਅਤੇ ਗੰਭੀਰ ਸਿਟਿਆਂ ਦੇ ਐਲਾਨ ਇਕ ਕੁਦਰਤੀ ਪ੍ਰਤਿਕਰਮ ਹੀ ਹੈ।

ਇਸ ਦੇਸ਼ ਵਿਚ ਅਜਿਹਾ ਬਥੇਰਾ ਕੁਝ ਹੋ ਰਿਹਾ ਹੈ ਕਿ ਜਿਸ ਤੋਂ ਦੇਸ਼ ਦੀ ਏਕਤਾ ਅਤੇ ਸਦਭਾਵਨਾ ਨੂੰ ਅੱਗ ਲਾਈ ਜਾ ਸਕੇ। ਇਹ ਇਕ ਬਾਕਾਇਦਾ ਵਿਉਂਤੀ ਸੋਚੀ ਸਮਝੀ ਸਾਜ਼ਸ਼ ਅਧੀਨ ਹੋ ਰਿਹਾ ਹੈ। ਧਾਰਮਕ ਜਜ਼ਬਾਤ ਨੂੰ ਠੇਸ ਪਹੁੰਚਾ ਕੇ ਮੁਲਕ ਵਿਚ ਅੱਗ ਲਾਉਣੀ ਸਭ ਤੋਂ ਸੌਖਾ ਤਰੀਕਾ ਹੈ।

ਗੁਰਬਾਣੀ ਸਰਬਸਾਂਝੀ ਹੈ। ਇਕ ਕਿਸੇ ਇਕ ਜਮਾਤ ਜਾਂ ਵਿਅਕਤੀ ਦੀ ਮਲਕੀਅਤ ਵੀ ਨਹੀਂ। ਇਸ ਦੀ ਬੇਅਦਬੀ ਦੀ ਅਸੀਂ ਜ਼ੋਰਦਾਰ ਸ਼ਬਦਾਂ ਵਿਚ ਨਿੰਦਾ ਕਰਦੇ ਹਾਂ ਅਤੇ ਇਹਨਾਂ ਕਾਰਿਆਂ ਤੇ ਭਾਰੀ ਦੁਖ ਮਹਿਸੂਸ ਕਰਦੇ ਹਾਂ। ਨਾਲ ਹੀ ਸਿਖ ਭਰਾਵਾਂ ਨੂੰ ਬੇਨਤੀ ਕਰਦੇ ਹਾਂ ਕਿ ਇਸ ਸਾਰੀ ਸਾਜ਼ਿਸ਼ ਨੂੰ ਸਮਝਣ। ਗੁਰਬਾਣੀ ਦੀਆਂ ਬੀੜਾਂ ਦੀ ਸਾਂਭ ਸੰਭਾਲ ਅਜਿਹੇ ਢੰਗ ਨਾਲ ਕਰਨ ਕਿ ਸ਼ਰਾਰਤੀ ਅਨਸਰਾਂ ਨੂੰ ਅਜਿਹਾ ਮੌਕਾ ਹੀ ਨਾ ਮਿਲੇ। ਇਹ ਸਾਰੇ ਕੁਕਰਮ ਦਾ ਮਤਲਬ ਹੀ ਸਿਖ ਭਾਈਚਾਰੇ ਨੂੰ ਉਤੇਜਿਤ ਕਰਨਾ ਹੈ। ਇਸ ਵਾਸੇ ਇਹ ਸੌਖਾ ਢੰਗ ਲਭਿਆ ਗਿਆ ਹੈ।

*—ਜਗਦੀਸ਼ ਸਿੰਘ*



Namdhari Elibrary NamdhariElibrary@gmail.com

# ਸਵਰਨ ਯੁੱਗ ਦਾ ਭੈਣੀ ਸਾਹਿਬ

*—(ਸਵ. ਕੇ. ਐਲ. ਮੁਣਸ਼ੀ—ਸਾਬਕਾ ਗਵਰਨਰ ਯੂ. ਪੀ.)*

***ਸ੍ਰੀ ਕੇ. ਐਮ. ਮੁਨਸ਼ੀ ਭਾਰਤੀ ਸੁਤੰਤਰਤਾ ਸੰਗਰਾਮ ਦੇ ਨਿਸ਼ਠਾਵਾਨ ਯੋਧਾ ਸਨ। ਸ੍ਰੀ ਭੈਣੀ ਸਾਹਿਬ ਦੀ ਯਾਤਰਾ ਦਾ ਵਰਨਣ ਉਹਨਾਂ ਮਾਰਮਿਕ ਸ਼ਬਦਾਂ ਵਿਚ ਕੀਤਾ ਹੈ। ਕਿਤੇ ਕਿਤੇ ਇਤਿਹਾਸਕ ਵੇਰਵਿਆਂ ਦੇ ਫਰਕ ਦੇ ਬਾਵਜੂਦ ੬੦ ਸਾਲ ਪਹਿਲਾਂ ਸ੍ਰੀ ਭੈਣੀ ਸਾਹਿਬ ਦੇ ਵਾਤਾਵਰਣ ਦਾ ਚਿੱਤ੍ਰਣ ਬਹੁਮੁਲਾ ਸਾਹਿਤਕ ਖਜ਼ਾਨਾ ਹੈ। —ਸੰਪਾਦਕ***

ਇਕ ਵੈਦਿਕ ਆਸ਼ਰਮ, ਬਹੁਤ ਦੂਰ ਤਕ ਲੰਮੇ ਹਰੇ ਭਰੇ ਫੈਲੇ ਹੋਏ ਖੇਤ ਅਤੇ ਉਸਦੇ ਮਧ ਵਿਚ ਪੁਰਾਣੇ ਸੁੰਦਰ ਬਿਰਖਾਂ ਦਾ ਸਮੂਹ ਅਤੇ ਉਹਨਾਂ ਬਿਰਖਾਂ ਥੱਲੇ ਤੰਦਰੁਸਤ ਜੁਗਾਲੀ ਕਰਦੀਆਂ ਗਊਆਂ, ਮਿਟੀ ਦੀਆਂ ਕੁਟੀਆ ਵਿਚ ਲੰਮੀ ਦਾਹੜੀ ਵਾਲੇ ਉੱਚੇ ਕੱਦਾਵਰ, ਰਿਸ਼ਟ-ਪੁਸ਼ਟ, ਰੂਪਵਤੀ ਇਸਤਰੀਆਂ, ਖਾਦੀ ਦੇ ਕਪੜੇ ਪਹਿਨੇ ਹੋਏ ਸਿਧੀ ਸਾਧੀ ਜਾਤੀ, ਪ੍ਰਸੰਨ ਮੁੱਖ ਮੁਦ੍ਰਾ, ਸ਼ਿਸ਼ਟ ਅਤੇ ਅਤਿਥੀ ਸਤਿਕਾਰ ਦੇ ਵਾਸਤੇ ਤੱਤਪਰ ਬਿਰਖਾਂ ਦੇ ਝੁੰਡ ਵਿਚਕਾਰ ਪ੍ਰਾਰਥਨਾ ਕਰਨ ਵਾਸਤੇ ਇਕ ਕੱਚੀ ਦਾਲਾਨ ਜਿਸ ਦੀ ਛੱਤ ਘਾਹ ਦੀ ਬਣੀ ਹੋਈ ਹੈ ਅਤੇ ਜਿਥੇ ਅੰਮ੍ਰਿਤ ਵੇਲੇ ਤੋਂ ਭਗਵਾਨ ਦੀ ਉਸਤਤਿ ਵਿਚ ਮੰਤਰ ਉਚਾਰਣ ਦੀ ਮੰਦ ਮੰਦ ਮਧੁਰ ਸੁਰ ਗੂੰਜਦੀ ਹੈ। ਹਵਨ ਕੁੰਡ ਦੇ ਚਾਰੇ ਪਾਸੇ ਲੰਮੀਆਂ ਸਫੈਦ ਦਾੜ੍ਹੀਆਂ ਵਾਲੇ ਪੁਜਾਰੀ ਬੈਠੇ ਹੋਏ ਅਗਨੀ ਵਿਚ ਘਿਓ ਦੀ ਆਹੂਤੀ ਦਿਆ ਕਰਦੇ ਹਨ। ਹਵਨ ਕੁੰਡ ਤੋਂ ਉਠਦੀਆਂ ਲੰਮੀਆਂ ਉੱਚੀਆਂ ਲੱਪਟਾਂ ਇਵੇਂ ਪ੍ਰਤੀਤ ਹੁੰਦੀਆਂ ਹਨ ਜਿਵੇਂ ਮਾਨਵ ਆਤਮਾ ਈਸ਼ਵਰ ਦੀ ਖੋਜ ਕਰਨ ਉਪਰ ਜਾ ਰਹੀ ਹੈ।

ਇਹ ਉਹ ਹੀ ਦ੍ਰਿਸ਼ ਹੈ, ਜਿਸਦੀ ਕਲਪਨਾ ਮੈਂ ਆਪਣੇ "ਲੋਪਾਮੁਦਰਾ" ਨਾਮਕ ਉਪ ਨਿਆਸ ਵਿਚ ਅਗਸਤ ਮੁਨੀ ਦੇ ਵੈਦਿਕ ਆਸ਼ਰਮ ਦੇ ਬਾਰੇ ਵਿਚ ਕੀਤੀ ਸੀ, ਪਰ ਇਹ ਕਲਪਨਾ ਮੈਂ ਇਥੇ ਆ ਕੇ ਆਪਣੀਆਂ ਅੱਖੀਆਂ ਨਾਲ ਪ੍ਰੱਤਖ ਦੇਖੀ। ਉਸ ਦਿਨ ਨਵੰਬਰ ੧੯੪੧ ਈ. ਦੀ ਪਹਿਲੀ ਤਾਰੀਖ ਸੀ ਅਤੇ ਉਹ ਆਸ਼ਰਮ ਲੁਧਿਆਣਾ ਤੋਂ ਕੇਵਲ ੧੬ ਮੀਲ ਦੀ ਦੂਰੀ ਤੇ ਸਥਿਤ ਹੈ। ਉਸ ਅਸਥਾਨ ਦਾ ਨਾਮ 'ਭੈਣੀ ਸਾਹਿਬ' ਹੈ। ਇਥੇ ਨਾਮਧਾਰੀ ਸਿੱਖਾਂ ਦੇ ਸਤਿਗੁਰੂ ਮਹਾਰਾਜ ਪ੍ਰਤਾਪ ਸਿੰਘ ਜੀ ਨਿਵਾਸ ਕਰਦੇ ਹਨ।

ਜਦ ਮੈਂ ਉਥੇ ਪਹੁੰਚਾ ਤਾਂ ਚਾਨਣੀ ਰਾਤ ਸੀ। ਕਲਪਨਾ ਸੱਚ ਇਹ ਵਿਚ ਬਦਲ ਗਈ ਸੀ। ਮੈਂ ਇਕ ਦਮ ਵਿਸ਼ਵਾਸ ਨਾ ਕਰ ਸਕਿਆ ਕਿ ਇਸ ਵੀਹਵੀਂ ਸਦੀ ਵਿਚ ਵੈਦਿਕ ਕਾਲ ਦੀ ਸੁਰਮਈ ਰਾਤ ਦੇ ਸੁਦ੍ਰਿਸ਼ ਇਕ ਐਸਾ ਸ਼ਾਂਤ ਵਿਸ਼ਰਾਮ ਸਥਲ ਪੰਜਾਬ ਵਿਚ ਹੋ ਸਕਦਾ ਹੈ!

ਗੁਰੂ ਜੀ ਦਾ ਅਦਭੁਤ ਵਿਅਕਤਤ੍ਵ ਹੈ। ਸਰੀਰ ਤੇ ਸਫੈਦ ਨਿਰਮਲ ਖੱਦਰ ਦੇ ਵਸਤਰ ਸਨ। ਗਲੇ ਵਿਚ ਉੱਜਲ ਉੱਨ ਦੀ ਮਾਲਾ ਸੀ, ਉਨ੍ਹਾਂ ਨੂੰ ਵੇਖ ਕੇ ਐਸਾ ਲਗਦਾ ਸੀ ਕਿ ਜਿਵੇਂ ਰਿਗ ਵੇਦ ਸਹਿੰਤਾ ਦਾ ਕੋਈ ਰਿਸ਼ੀ ਪ੍ਰਗਟ ਹੋ ਗਿਆ ਹੈ। ਉਹਨਾਂ ਦੀ ਮੁੱਖ ਮੁਦਰਾ ਗੰਭੀਰ ਅਤੇ ਬੁੱਲਾਂ ਤੇ ਮੁਸਕਰਾਹਟ ਦੀ ਐਸੀ ਛਬੀ ਸੁਭਾਏਮਾਨ ਸੀ ਜੋ ਦੂਸਰੇ ਨੂੰ ਬਦੋਬਦੀ ਅਨੰਦ ਦੇਂਦੀ ਸੀ। ਸਮਾਜ ਸੇਵਾ ਦੀ ਭਾਵਨਾ ਉਨ੍ਹਾਂ ਦੀ ਮੁੱਖ ਮੁਦਰਾ ਵਿਚ ਸਪਸ਼ਟ ਰੂਪ ਵਿਚ ਦਿਖਾਈ ਦੇ ਰਹੀ ਸੀ। ਉਹ ਸਤ ਲੱਖ ਨਾਮਧਾਰੀਆਂ ਤੇ ਨਿਰੰਕੁਸ਼ ਰਾਜ ਕਰਦੇ ਹਨ। ਉਹਨਾਂ ਦੇ ਬੱਚਨ ਉਸ ਜਾਤੀ ਦੇ ਲੋਕਾਂ ਵਾਸਤੇ ਬ੍ਰਹਮ ਵਾਕ ਦੇ ਬਰਾਬਰ ਹੁੰਦੇ ਹਨ। ਉਸ ਜਾਤੀ ਦੇ ਲੋਕ ਅਦਾਲਤਾਂ ਵਿਚ ਨਹੀਂ ਜਾਂਦੇ। ਸਗੋਂ ਗੁਰੂ ਜੀ ਦੇ ਨਿਰਣੇ ਹੀ ਉਹਨਾ ਲਈ ਸਿਰ ਮੱਥੇ ਹੁੰਦੇ ਹਨ।

ਗੁਰੂ ਜੀ ਸ਼ਿਸ਼ਟਤਾ ਅਤੇ ਪਾਵਨਤਾ ਦੀ ਸਾਖਿਆਤ ਮੂਰਤਿ ਹਨ। ਉਹਨਾਂ ਦੀ ਸਜਨਤਾ ਵਿਚ ਆਧੁਨਿਕ ਕਾਲ ਦੀ ਬਨਾਵਟ ਨਹੀਂ ਵਿਖਾਈ ਦਿੰਦੀ ਸਗੋਂ ਕੁਝ ਆਂਤਰਿਕ ਸੁਧਤਾ ਅਤੇ ਸੁਭਾਵਿਕਤਾ ਦੀ ਝਲਕ ਆਉਂਦੀ ਹੈ ਜੋ ਕੇਵਲ ਸਾਡੇ ਸਭਯ ਪੂਰਵਜਾਂ ਵਿਚ ਹੀ ਦ੍ਰਿਸ਼ਟੀਗੋਚਰ ਹੁੰਦੀ ਹੈ। ਉਹਨਾਂ ਦੀ ਸ਼ਿਸ਼ਟਤਾ ਦੇ ਸਾਹਮਣੇ ਅਜੋਕੀ ਸਭਿਅਤਾ ਅਧੂਰੀ ਅਤੇ ਨਗਨ ਦਿਖਾਈ ਦਿੰਦੀ ਹੈ। ਸ਼ਿਸ਼ਟਤਾ ਤਾ ਉਨ੍ਹਾਂ ਦੇ ਸੁਭਾਅ ਵਿਚ ਹੀ ਲਗਦੀ ਹੈ। ਉਹ ਸੰਗੀਤ ਅਤੇ ਕਵਿਤਾ ਵਿਚ ਹੀ ਪਰੀਪੂਰਣ ਹਨ। ਇਹ ਹੀ ਨਹੀ ਘੋੜਿਆਂ ਅਤੇ ਗਊਆਂ ਦੇ ਵੀ ਵਿਸ਼ੇਸ਼ਗ ਹਨ ਅਤੇ ਉਹ ਰਾਸ਼ਟਰੀ ਤੇ ਅੰਤਰਾਸ਼ਟਰੀ ਵਿਸ਼ਿਆਂ ਵਿਚ ਵੀ ਬਹੁਤ ਗਿਆਨ ਰਖਦੇ ਹਨ।

ਉਨ੍ਹਾਂ ਨੇ ਸਾਡਾ ਸੁਆਗਤ ਇੱਟਾਂ ਦੀ ਬਣੀ ਇਕ ਕੁਟੀਆ ਵਿਚ ਕੀਤਾ ਜਿਸ ਵਿਚ ਸ਼ੀਸ਼ੇ ਦੇ ਦਰਵਾਜ਼ੇ ਸਨ ਅਤੇ ਜੋ ਸਾਡੇ ਵਰਗੇ ਆਧੁਨਿਕ ਵਿਅਕਤੀਆਂ ਦੀ ਸੁਵਿਧਾ ਵਾਸਤੇ ਗੁਰੂ ਜੀ ਨੇ ਬਣਵਾਈ ਸੀ। ਉਨ੍ਹਾਂ ਨੇ ਮੇਰਾ ਪਰੀਚੈ ਆਪਣੇ ਦੋ ਨਵਯੁਵਕ ਪੁੱਤਰਾਂ ਨਾਲ ਕਰਾਇਆ। ਉਹ ਸਿਹਤਮੰਦ ਅਤੇ ਸੁੰਦਰ ਸਨ ਜਿਨ੍ਹਾਂ ਤੋਂ ਭਵਿਖ ਵਿਚ ਨਾਮਧਾਰੀਆਂ ਤੇ ਸ਼ਾਸਨ ਕਰਨ ਦੀ ਆਸ ਕੀਤੀ ਜਾ ਸਕਦੀ



Namdhari Elibrary NamdhariElibrary@gmail.com

ਸੀ। ਮੈਂ ਉਹਨਾਂ ਦੇ ਇਕ ਪ੍ਰਮੁਖ ਸਿੱਖ ਨੂੰ ਮਿਲਿਆ ਜਿਸਦਾ ਕੱਦ ਉੱਚਾ, ਮੋਢੇ ਚੌੜੇ ਅਤੇ ਦਾੜ੍ਹੀ ਲੰਮੀ ਤੇ ਕਾਲੀ ਸੀ ਅਤੇ ਜਿਸਦੇ ਸਨਮੁਖ ਹੋਰ ਵਿਅਕਤੀ ਬੌਣੇ ਲਗਦੇ ਸਨ। ਉਹਨਾਂ ਨੇ ਮੇਰੇ ਨਾਲ ਧਾਰਾਵਾਹਕ ਅੰਗ੍ਰੇਜ਼ੀ ਵਿਚ ਈਸ਼ਵੱਰ ਅਤੇ ਗੁਰੂ ਤੇ ਗੁਰਮੰਤਰ ਦੀ ਅਦਭੁਤ ਸ਼ਕਤੀ ਦੇ ਵਿਸ਼ੇ ਵਿਚ ਗੱਲਾਂ ਕੀਤੀਆਂ। ਉਹ ਰਾਵਲਪਿੰਡੀ ਦੇ ਇਕ ਠੇਕੇਦਾਰ ਸਨ, ਲਖਪਤੀ ਸਨ ਪਰ ਉਨ੍ਹਾਂ, ਆਪਣੇ ਆਪ ਨੂੰ ਗੁਰੂ ਦੇ ਚਰਨਾਂ ਵਿਚ ਪੂਰਨ ਤੌਰ ਤੇ ਸਮਰਪਿਤ ਕਰ ਦਿਤਾ ਸੀ। ਉਹਨਾਂ ਦੀ ਸੁਪਤਨੀ ਅਤੇ ਉਹ ਖੁਦ ਦੋਵੇਂ ਹੀ ਅਨਿੰਨ ਗੁਰੂ ਭਗਤ ਸਨ ਅਤੇ ਉਹਨਾਂ ਲੋਕਾਂ ਨੇ ਆਪਣੇ ਜੀਵਨ ਦਾ ਲਕਸ਼ ਬਾਕੀ ਸਮੇਂ ਵਿਚ ਇਸ਼ਟ ਮਿਤਰਾਂ ਦੇ ਘਰ ਜਾ ਕੇ ਭਜਨ ਕੀਰਤਨ ਕਰਨਾ ਬਣਾ ਲਿਆ ਸੀ।

ਭੋਜਨ ਕਰਨ ਵਾਸਤੇ ਸਾਨੂੰ ਗੁਰੂ ਜੀ ਆਪ ਲੈ ਗਏ। ਉਹਨਾਂ ਨੇ ਸਾਥੋਂ ਇਸ ਗੱਲ ਦੀ ਖਿਮਾ ਮੰਗੀ ਕਿ ਅਸਵਸਥ ਹੋਣ ਕਾਰਨ ਉਹਨਾਂ ਦੇ ਮਾਤਾ ਜੀ ਭੋਜਨ ਪਰੋਸਨ ਵਾਸਤੇ ਉਪਸਥਿਤ ਨਾ ਹੋ ਸਕੇ। ਭੋਜਨ ਪਰੋਸਣ ਵਾਲਿਆਂ ਵਿਚ ਉਹਨਾਂ ਦੇ ਦੋਵੇਂ ਸਪੁਤਰ ਵੀ ਸਨ। ਗੁਰੂ ਜੀ ਇਕ ਸਥਾਈ ਸਦਾਵਰਤ ਜਿਸ ਨੂੰ 'ਲੰਗਰ' ਕਹਿੰਦੇ ਹਨ ਚਲਾਂਦੇ ਹਨ। ਕੋਈ ਵੀ ਕਿਉਂ ਨਾ ਹੋਵੇ ਜੋ ਉਥੇ ਜਾਂਦਾ ਹੈ ਉਸਨੂੰ ਭੋਜਨ ਕਰਾਇਆ ਜਾਂਦਾ ਹੈ। ਗੁਰੂ ਜੀ ਨੇ ਸਾਨੂੰ ਦਸਿਆ ਕਿ ਇਹ ਉਹਨਾਂ ਦੇ ਗੁਰੂ ਜੀ ਦੀ ਆਗਿਆ ਸੀ।

ਮੈਂ ਛੇ ਸੱਤ ਲੱਖ ਸ਼ਕਤੀਸ਼ਾਲੀ ਨਾਮਧਾਰੀਆਂ ਬਾਰੇ ਕੁਝ ਜਾਣਕਾਰੀ ਪ੍ਰਾਪਤ ਕੀਤੀ। ਉਹਨਾਂ ਦਾ ਵਿਸ਼ਵਾਸ ਹੈ ਕਿ ਗੁਰੂਆਂ ਦੀ ਪਰੰਪਰਾ ਦਸਵੇਂ ਗੁਰੂ ਗੋਬਿੰਦ ਸਿੰਘ ਦੇ ਨਾਲ ਸਮਾਪਤ ਨਹੀਂ ਹੋ ਗਈ ਜਿਵੇਂ ਕਿ ਜਿਆਦਾਤਰ ਸਿੱਖਾਂ ਦਾ ਵਿਸ਼ਵਾਸ ਹੈ ਸਗੋਂ ਹੁਣ ਵੀ ਵਿਦਮਾਨ ਹੈ। ਉਹਨਾਂ ਦੇ ਮਤ ਅਨੁਸਾਰ ਸਤਿਗੁਰੂ ਪ੍ਰਤਾਪ ਸਿੰਘ ਚੌਦਵੇਂ ਗੁਰੂ ਹਨ। ਨਾਮਧਾਰੀ ਮਾਸ ਸ਼ਰਾਬ ਨਹੀਂ ਖਾਂਦੇ ਪੀਂਦੇ ਅਤੇ ਨਾ ਕਿਰਪਾਨ ਧਾਰਨ ਕਰਦੇ ਹਨ। ਉਹ ਆਪਣੇ ਵਸਤਰ ਆਪ ਕੱਤਦੇ ਬੁਣਦੇ ਹਨ ਅਤੇ ਅਦਾਲਤਾਂ ਵਿਚ ਕਦੀ ਨਹੀਂ ਜਾਂਦੇ। ਬੀਤੇ ਸਮੇਂ ਵਿਚ ਸਾਲਾਂ ਤਕ ਉਹਨਾਂ ਦੀ ਆਪਣੀ ਨਾ ਮਿਲਵਰਤਨ ਦੀ ਯੋਜਨਾ ਸੀ। ਆਪਸ ਵਿਚ ਪੱਤਰ ਵਿਵਹਾਰ ਕਰਨ ਲਈ ਨਾਮਧਾਰੀਆਂ ਦਾ ਆਪਣਾ ਹੀ ਬਣਾਇਆ ਹੋਇਆ ਡਾਕ ਪਰਬੰਧ ਸੀ। ਉਹਨਾਂ ਦਾ ਰਹਿਣ ਸਹਿਣ ਦਾ ਆਪਣਾ ਨਿਰਾਲਾ ਢੰਗ ਸੀ।

ਮੈਂ ਬਾਹਰਵੇਂ ਗੁਰੂ ਦੀ ਕਹਾਣੀ ਸੁਣੀ ਉਹਨਾਂ ਅਤੇ ਉਹਨਾਂ ਲੋਕਾਂ ਨੇ ਮੈਨੂੰ ਉਹ ਥਾਂ ਵਿਖਾਏ ਜਿਥੇ ਸ਼ਹੀਦਾਂ ਦੀ ਸਿਮ੍ਰਤੀ ਅਜੇ ਵੀ ਨਿਤ ਨਵੀਂ ਹੈ। ਲਗਭਗ ੧੮੭੨ ਈਸਵੀ ਵਿਚ ਅੰਗਰੇਜ਼ਾਂ ਨੇ ਬਾਹਰਵੇਂ ਗੁਰੂ ਰਾਮ ਸਿੰਘ ਜੀ ਮਹਾਰਾਜ ਤੇ ਇਹ ਸੰਦੇਹ ਕੀਤਾ ਕਿ ਉਹ ਅੰਗਰੇਜ਼ ਰਾਜ ਨੂੰ ਖਤਮ ਕਰਨ ਦਾ ਉਪਾਅ ਕਰ ਰਹੇ ਹਨ। ਉਹ ਇਕ ਸ਼ਕਤੀਸ਼ਾਲੀ ਜਾਤੀ ਦੇ ਧਾਰਮਕ ਨੇਤਾ ਸਨ, ਉਹਨਾਂ ਨੇ ਵਿਦੇਸ਼ੀ ਹਾਕਮਾਂ ਦੇ ਸਨਮੁਖ ਗੋਡੇ ਟੇਕਣ ਤੋਂ ਇਨਕਾਰ ਕਰ ਦਿਤਾ ਸੀ। ਸੋ ਉਹਨਾਂ ਤੇ ਸ਼ੱਕ ਕਰਨਾ ਸੁਭਾਵਿਕ ਸੀ। ਪੁਲੀਸ ਨੇ ਭੈਣੀ ਸਾਹਿਬ ਤੇ ਛਾਪਾ ਮਾਰ ਕੇ ਗੁਰੂ ਰਾਮ ਸਿੰਘ ਜੀ ਨੂੰ ਪਕੜ ਲਿਆ। ਕੈਦੀ ਬਣਾ ਕੇ ਉਹਨਾਂ ਨੂੰ ਪਹਿਲਾਂ ਰੰਗੂਨ ਲੈ ਗਏ, ਉਸਦੇ ਬਾਦ ਬਰਮਾ ਦੇ ਮਰਗੋਈ ਨਾਮੀ ਸਥਾਨ ਤੇ ਲੈ ਜਾ ਕੇ ਰੱਖਿਆ।

ਮੈਂ ਪੂਰਵਵਰਤੀ ਗੁਰੂ ਦੀ ਗੱਦੀ ਦੇ ਥੱਲੇ ਦਾ ਉਹ ਭਾਗ ਵੀ ਵੇਖਿਆ ਜਿਸਨੂੰ ਅਧਿਕਾਰੀਆਂ ਨੇ ਕਈ ਵਾਰ ਵੇਖਣ ਲਈ ਖੁਦਵਾਇਆ ਸੀ ਕਿ ਉਥੇ ਅਸਤ੍ਰ ਸ਼ਸਤ੍ਰ ਲੁਕਾ ਤੇ ਤਾਂ ਨਹੀਂ ਰੱਖੇ ਹੋਏ। ਮੈਂ ਉਹ ਹਨੇਰਾ ਰਸੋਈ ਘਰ ਵੀ ਵੇਖਿਆ ਜਿਸ ਦੇ ਗੁੰਬਦ ਦੇ ਥਲੇ ਗੁਰੂ ਗਰੰਥ ਸਾਹਿਬ ਪੜ੍ਹਣ ਲਈ ਨਾਮਧਾਰੀ ਸਿਖਾਂ ਨੇ ਆਪਣੇ ਆਪ ਨੂੰ ਛਿਪਾਇਆ ਸੀ ਜਦੋਂ ਕਿ ਗੁਰੂ ਜੀ ਫੜੇ ਗਏ ਸਨ ਅਤੇ ਘਰ ਦੀ ਤਲਾਸ਼ੀ ਹੋਈ ਸੀ।

ਨਾਮਧਾਰੀਆਂ ਦਾ ਵਿਸ਼ਵਾਸ ਹੈ ਕਿ ਬਾਰ੍ਹਵੇਂ ਗੁਰੂ ਹੁਣ ਵੀ ਜੀਵਤ ਹਨ। ਕੁਝ ਵੀ ਹੋਵੇ ਨਾਮਧਾਰੀਆਂ ਦੇ ਹਿਰਦੇ ਵਿਚ ਉਹ ਹੁਣ ਵੀ ਵਾਸ ਕਰਦੇ ਹਨ। ਇਹ ਕਿਹਾ ਜਾਂਦਾ ਹੈ ਕਿ ਜਦੋਂ ਗੁਰੂ ਰਾਮ ਸਿੰਘ ਜੀ ਨੂੰ ਪਕੜਿਆ ਗਿਆ ਸੀ ਤਦੋਂ ਉਹਨਾਂ ਦੇ ਸਿਖ ਤਲਵਾਰਾਂ ਨਾਲ ਪੁਲਿਸ ਦਾ ਮੁਕਾਬਲਾ ਕਰਨ ਨੂੰ ਤਿਆਰ ਸਨ ਪਰ ਗੁਰੂ ਜੀ ਨੇ ਵਿਚ-ਬਚਾ ਕੀਤਾ ਅਤੇ ਕਿਹਾ "ਜੋ ਤਲਵਾਰ ਦਾ ਪ੍ਰਯੋਗ ਕਰਣਗੇ ਉਹ ਖੁਦ ਨਸ਼ਟ ਹੋ ਜਾਣਗੇ"

ਮੈਨੂੰ ਨਾਮਧਾਰੀਆਂ ਦੀ ਇਕ ਬੀਰਤਾ ਪੂਰਨ ਭਾਵਨਾ ਦੀ ਕਹਾਣੀ ਸੁਣਾਈ ਗਈ। ਉਹ ਸੀ ਗਊ ਰੱਖਿਆ ਦੀ, ਜੋ ਸਿਖਾਂ ਦੇ ਸਿਧਾਂਤਾਂ ਦਾ ਕੇਂਦਰ ਬਿੰਦੂ ਹੈ। ਇਕ ਵਾਰ ਕੁਝ ਨਾਮਧਾਰੀਆਂ ਨੇ ਇਕ ਐਸੇ ਮਨੁੱਖ ਦਾ ਪਿੱਛਾ ਕੀਤਾ ਜਿਸਨੇ ਸਰਕਾਰੀ ਅਧਿਕਾਰੀ ਦੇ ਰੂਪ ਵਿਚ ਇਕ ਬੈਲ ਨੂੰ ਜਾਣ ਬੁੱਝ ਕੇ ਇਕ ਨਾਮਧਾਰੀ ਦੇ ਸਾਹਮਣੇ ਕਟਵਾ ਦਿਤਾ ਸੀ। ਆਪਸ ਦੀ ਲੜਾਈ ਵਿਚ ੭ ਨਾਮਧਾਰੀ ਅਤੇ ੭ ਸਰਕਾਰੀ ਸਿਪਾਹੀ ਮਰੇ।

ਅੰਗ੍ਰੇਜ਼ ਅਧਿਕਾਰੀਆਂ ਦੀਆਂ ਨਜ਼ਰਾਂ ਵਿਚ ਨਾਮਧਾਰੀ ਪਹਿਲਾਂ ਹੀ ਵਿਦੇਸ਼ੀ ਸਾਮਰਾਜ ਦੇ ਵੈਰੀ ਮੰਨੇ ਜਾਂਦੇ ਸਨ। ਉਹਨਾਂ ਨੇ ਇਸ ਘਟਨਾਂ ਦੀ ਓਟ ਲੈ ਕੇ ਦੇਸ਼ ਸੁਤੰਤਰਤਾ ਪ੍ਰਾਪਤੀ ਹਿਤ ਚਲਾਏ ਗਏ ਨਾਮਧਾਰੀ ਅੰਦੋਲਨ ਦਾ ਗਲਾ ਘੁਟਣਾ ਚਾਹਿਆ। ੧੭ ਅਤੇ ੧੮ ਜਨਵਰੀ ਸੰਨ ੧੮੭੨ ਨੂੰ ਮਾਲੇਰਕੋਟਲਾ ਦੇ ਸਥਾਨ ਤੇ ਡਿਪਟੀ ਕਮਿਸ਼ਨਰ ਮਿਸਟਰ ਕਾਵਨ ਅਤੇ ਕਮਿਸ਼ਨਰ ਟੀ. ਡੀ. ਫੋਰਸਾਈਥ ਦੇ ਆਦੇਸ਼ ਅਨੁਸਾਰ "ਨਾਮਧਾਰੀਆਂ ਨੂੰ ਬਿਨਾਂ ਕਿਸੇ ਪ੍ਰਕਾਰ ਦੇ ਮੁਕੱਦਮਾ ਚਲਾਏ, ਜੇਤਾਂ ਦੇ ਸਾਹਮਣੇ ਖੁੱਲੇ ਮੈਦਾਨ ਵਿਚ ਪਟਿਆਲਾ, ਨਾਭਾ ਅਤੇ ਜੀਂਦ ਦੇ ਸਿਖ ਰਾਜਿਆਂ ਦੀ ਸੰਮਤੀ ਅਤੇ ਉਹਨਾਂ ਦੀਆਂ ਫੌਜਾਂ ਦੀ ਸਹਾਇਤਾ ਨਾਲ ਤੋਪਾਂ ਵਾਲ ਉਡਾ ਦਿਤਾ।" (ਸੰਪਾਦਕ)



Namdhari Elibrary NamdhariElibrary@gmail.com

ਨਾਮਧਾਰੀ ਸ਼ਹੀਦਾਂ ਵਿਚ ਇਕ ਛੋਟੇ ਕੱਦ ਦਾ ਮਨੁੱਖ ਵੀ ਸੀ ਜਿਸ ਨੂੰ ਅਧਿਕਾਰੀ ਵਰਗ ਛੱਡ ਦੇਣਾ ਚਾਹੁੰਦੇ ਸਨ ਪਰੰਤੂ ਉਹਨੇ ਇਸ ਗੱਲ ਤੇ ਬਹੁਤ ਜ਼ੋਰ ਦਿੱਤਾ ਕਿ ਉਹਨੂੰ ਵੀ ਆਪਣੇ ਸਾਥੀਆਂ ਵਾਲੀ ਸਜ਼ਾ ਦੇਣੀ ਹੀ ਚਾਹੀਦੀ ਹੈ। ਅਧਿਕਾਰੀ ਨੇ ਕਿਹਾ ਅਜੇ ਤੂੰ ਬਹੁਤ ਛੋਟਾ ਹੈ ਅਤੇ ਤੋਪ ਦੇ ਮੂੰਹ ਤਕ ਵੀ ਨਹੀਂ ਪਹੁੰਚ ਸਕਦਾ ਪਰ ਉਸਦਾ ਨਿਸ਼ਚਾ ਅਟੱਲ ਸੀ। ਉਹ ਥੋਹੜੇ ਜਿਹੇ ਡਲੇ ਚੁਣ ਲਿਆਇਆ ਅਤੇ ਇਕ ਦੇ ਉਤੇ ਦੂਸਰਾ ਇਵੇਂ ਰਖਿਆ ਕਿ ਉਹ ਇਸ ਉਤੇ ਖੜ੍ਹਾ ਹੋ ਕੇ ਤੋਪ ਦੇ ਮੂੰਹ ਤਕ ਪਹੁੰਚ ਸਕੇ।

ਅੰਤ ਵਿਚ ਓਹਦੀ ਗੱਲ ਰਖਣੀ ਪਈ ਅਤੇ ਉਸਨੂੰ ਤੋਪ ਨਾਲ ਉਡਾ ਦਿਤਾ ਗਿਆ।

ਮੈਂ ਪੂਜਯ ਬਿਰਧ ਮਾਤਾ ਜੀਵਨ ਕੌਰ ਨੂੰ ਵੀ ਸ਼ਰਧਾਂਜਲੀ ਅਰਪਿਤ ਕੀਤੀ। ੧੯੭੨ ਈਸਵੀ ਵਿਚ ਉਹਨਾਂ ਤੇ ਬਿਪਤਾ ਆਈ, ਉਸਦੇ ਬਾਅਦ ਉਹਨਾਂ ਨੂੰ ਤਿੰਨ ਮਹੀਨਿਆਂ ਤਕ ਸਸ਼ਸਤ੍ਰ ਪੁਲੀਸ ਦੇ ਘੇਰੇ ਵਿਚ ਨੰਗੇ ਪੈਰੀਂ ਪੈਦਲ ਚਲਾਇਆ ਗਿਆ ਸੀ। ਉਹਨਾਂ ਆਪਣੇ ਘਰ ਦੀ ਸ਼ਾਨ ਨੂੰ ਲੁਟਦਿਆਂ ਹੋਇਆ ਆਪਣੀਆਂ ਅੱਖਾਂ ਨਾਲ ਦੇਖਿਆ ਸੀ। ਉਹਨਾਂ ਨੇ ਆਪਣੇ ਪੁੱਤਰ ਦਾ ਪਾਲਣ ਪੋਸ਼ਣ ਕੀਤਾ ਸੀ ਅਤੇ ਉਹਨਾਂ ਨੂੰ ਉਚ ਪਦਵੀ ਦੇ ਯੋਗ ਸਿਖਿਆ ਦਿੱਤੀ ਸੀ ਜਿਸਦੇ ਉਹ ਅਧਿਕਾਰੀ ਸਨ। ਉਹਨਾਂ ਨੂੰ ਭੁੱਖਿਆਂ ਵੀ ਰਹਿਣਾ ਪਿਆ, ਦੀਨਤਾ ਦਾ ਮੂੰਖ ਵੀ ਦੇਖਣਾ ਪਿਆ। ਲਗਾਤਾਰ ਪੰਜਾਹ ਸਾਲਾਂ ਤਕ ਪੁਲੀਸ ਉਹਨਾਂ ਦੇ ਬੂਹੇ ਤੇ ਪੁਲੀਸ ਉਹਨਾਂ ਨੂੰ ਤੰਗ ਕਰਦੀ ਰਹੀ। ਉਸ ਬੇਬਸ ਅਵਸਥਾ ਵਿਚ ਉਹਨਾਂ ਦੀ ਬੀਰਤਾਪੂਰਣ ਆਤਮਾ ਵਿਚ ਉਸ ਵਿਵਹਾਰ ਲਈ ਜੋ ਉਹਨਾਂ ਦੇ ਘਰ ਅਤੇ ਵਿਅਕਤੀਆਂ ਦੇ ਨਾਲ ਕੀਤਾ ਗਿਆ, ਵਿਦਰੋਹ ਦੀ ਭਾਵਨਾ ਜਾਗ੍ਰਿਤ ਹੋ ਗਈ ਸੀ।

ਉਸ ਉਪਰੰਤ ਸਾਲ ਤੇ ਸਾਲ ਲੰਘਦੇ ਗਏ ਸਰਕਾਰ ਢਿਲੀ ਪੈ ਗਈ ਅਤੇ ਦੰਡ ਦੇਣ ਵਾਲੀ ਪੁਲੀਸ ਵੀ ਉਥੇ ਨਹੀਂ ਰਹੀ। ਹੁਣ ਉਸ ਗੁਰੂ ਗਰੰਥ ਸਾਹਿਬ ਜੀ ਦਾ ਪਾਠ ਭੋ ਰਹਿਤ ਹੁੰਦਾ ਹੋਇਆ ਦੇਖਦੇ ਹਨ। ਜੋ ਲੋਕ ਨਾਮਧਾਰੀ ਦਰਬਾਰ ਵਿਚ ਪੂਜਾ ਵਾਸਤੇ ਪ੍ਰਤਿਦਿਨ ਆਉਂਦੇ ਹਨ ਉਹਨਾਂ ਦੀ ਉਹ ਸੇਵਾ ਕਰਦੇ ਹਨ। ਪਰੰਪਰਾ ਅਨੁਸਾਰ ਉਹ ਆਪਣੇ ਪੁੱਤਰਾਂ ਨੂੰ ਵੀ ਆਪਣੀ ਪਦਵੀ ਤੇ ਉੱਨਤ ਹੁੰਦੇ ਹੋਏ ਦੇਖਦੇ ਹਨ ਜੋ ਆਪਣੀ ਸਾਧੂਤਾ ਅਤੇ ਸ਼ਿਸ਼ਟਤਾ ਨਾਲ ਲੋਕਾਂ ਨੂੰ ਆਪਣੇ ਵਲ ਖਿਚਦੇ ਹੋਏ ਪਦਵੀ ਦੀ ਪ੍ਰਤਿਸ਼ਠਾ ਨੂੰ ਕਾਇਮ ਰਖ ਰਹੇ ਹਨ। ਉਹ ਇਕ ਸੁਖੀ ਮਾਤਾ ਹਨ।

ਜਦੋਂ ਉਹਨਾਂ ਨੇ ਆਪਣੀਆਂ ਅੱਖਾਂ ਨਾਲ ਜੋ ਵਡੀ ਉਮਰ ਦੇ ਕਾਰਨ ਧੁੰਦਲੀਆਂ ਹੋ ਗਈਆਂ ਸਨ, ਮੈਨੂੰ ਵੇਖਿਆ ਤਾਂ ਉਨ੍ਹਾਂ ਨੇ ਇਸ ਗੱਲ ਤੇ ਦੁੱਖ ਪਰਗਟ ਕੀਤਾ ਕਿ ਪਿਛਲੀ ਰਾਤੀਂ ਉਹ ਖੁੱਦ ਭੋਜਣ ਪਰੋਸਣ ਨਾ ਜਾ ਸਕੇ। ਕਿਉਂਕਿ ਉਹ ਅਸਵਸਥ ਸਨ। ਮੈਂ ਆਪਣੇ ਸਾਹਮਣੇ ਖਲੋਤੀ ਹੋਈ ਉਸ ਛੋਟੀ ਜਿਹੀ ਮੂਰਤਿ ਵਿਚ ਇਕ ਮਹਾਨ ਨਾਰੀ ਦੇ ਦਰਸ਼ਨ ਕੀਤੇ ਜਿਸਨੇ ਜੀਵਨ ਵਿਚ ਬੜਾ ਸੰਘਰਸ਼ ਕੀਤਾ ਸੀ ਅਤੇ ਉਸ ਵਿਚ ਜਿੱਤ ਪ੍ਰਾਪਤ ਕੀਤੀ ਸੀ। ਗੁਰੂ ਪ੍ਰਤਾਪ ਸਿੰਘ ਜੀ ਸੁਭਾਵਕ ਭਾਸ਼ਾ ਵਿਚ ਮੈਨੂੰ ਕਿਹਾ, "ਮੈਂ ਅੱਜ ਜੋ ਕੁਝ ਵੀ ਹਾਂ ਉਸ ਦਾ ਸ੍ਰੇਅ ਇਹਨਾਂ ਨੂੰ ਹੀ ਜਾਂਦਾ ਹੈ"।

ਉਹ ਰਾਤ ਮੈਂ ਉਸੇ ਇਟਾਂ ਦੀ ਬਣੀ ਹੋਈ ਸ਼ੀਸ਼ਿਆਂ ਦੇ ਦਰਵਾਜਿਆਂ ਵਾਲੀ ਝੁੱਗੀ ਵਿਚ ਹੀ ਰਿਹਾ। ਸਰਦ ਪੂਰਨਮਾਸ਼ੀ ਦੀ ਲੋਅ ਖੇਤਾਂ ਤੇ ਬਿਖਰੀ ਹੋਈ ਸੀ। ਬਿਰਖਾਂ ਦੇ ਪੱਤਿਆਂ ਨੂੰ ਛੋਹੰਦੀ ਮਿੱਠੀ ਮਿੱਠੀ ਹਵਾ ਵਗ ਰਹੀ ਸੀ। ਰਾਤ ਦੀ ਉਸ ਵੀਰਾਨਗੀ ਵਿਚ ਮੈਂ ਨਿਕਲ ਪਿਆ—ਦੂਰ ਤਕ ਫੈਲੀ ਸੁੰਦਰਤਾ ਦਾ ਪ੍ਰਭਾਵ ਮੇਰੇ ਤੇ ਪਿਆ ਅਤੇ ਮੈਂ ਅਨੁਭਵ ਕੀਤਾ ਕਿ ਇਹ ਅਸਥਾਨ ਮਸ਼ੀਨ ਦੇ ਸਦ੍ਰਿਸ਼, ਚਲਦੇ ਸੰਸਾਰਕ ਸੰਘਰਸ਼ਾਂ ਤੋਂ ਦੂਰ ਹੈ, ਅਛੂਤਾ ਹੈ ਅਤੇ ਇਥੇ ਉਹ ਸ਼ਾਂਤੀ ਹੈ ਜਿਸਦੇ ਵਾਸਤੇ ਰਿਸ਼ੀ ਗਣ ਲਲਚਾਏ ਰਹਿੰਦੇ ਹਨ ਅਤੇ ਉਸ ਨੂੰ ਪ੍ਰਾਪਤ ਵੀ ਕਰ ਲੈਂਦੇ ਹਨ।

ਜਦੋਂ ਤਕ ਭਾਰਤ ਭੂਮੀ ਤੇ ਐਸੇ ਸਥਾਨ ਰਹਿਣਗੇ ਇਹ ਸੁੰਦਰਤਾ ਦੀ ਵਸਤੂ ਰਹੇਗੀ। ਕੇਹੀ ਚੰਗਾ ਹੁੰਦਾ ਕਿ ਮੈਂ ਕੁਝ ਦਿਨ ਉਥੇ ਠਹਿਰ ਸਕਦਾ....... ਪਰ ਉਹ ਸੰਭਵ ਨਹੀਂ ਸੀ।

ਦੂਸਰੇ ਦਿਨ ਗੁਰੂ ਜੀ ਨੇ ਸਵੇਰੇ ਚਾਰ ਵਜੇ ਤੋਂ ਹੀ ਆਪਣੀ ਪ੍ਰਾਰਥਨਾ ਆਰੰਭ ਕਰ ਦਿਤੀ ਜੋ ਪੁਰਾਤਨ ਕਾਲ ਵਿਚ ਰਿਸ਼ੀਆਂ ਮੁਨੀਆਂ ਵਾਸਤੇ ਪਵਿਤਰ ਸਮਾਂ ਸੀ। ਮੈਂ ਥੋਹੜਾ ਦੇਰੀ ਨਾਲ ਉਠਿਆ ਅਤੇ ਪ੍ਰਾਰਥਨਾ ਵਿਚ ਸ਼ਾਮਲ ਹੋ ਗਿਆ। ਸਾਧਾਰਨ ਇਟਾਂ ਦੇ ਬਣੇ ਹੋਏ ਉਸ ਵਿਸ਼ਾਲ ਪ੍ਰਾਰਥਨਾ ਭਵਨ ਵਿਚ ਭਗਤੀ ਦੇ ਭਜਨ ਗਾਏ ਜਾ ਰਹੇ ਸਨ।

ਗੁਰੂ ਗਰੰਥ ਸਾਹਿਬ ਦੇ ਪਦਾਂ (ਸ਼ਬਦਾਂ) ਦਾ ਪਾਠ ਕੀਤਾ ਜਾ ਰਿਹਾ ਸੀ। ਇਸ ਘੁਸਮੁਸੇ ਵਿਚ ਖਾਦੀ ਧਾਰਨੀ ਨਰ ਅਤੇ ਨਾਰੀਆਂ ਉਸ ਪ੍ਰਾਰਥਨਾ ਭਵਨ ਵਿਚ ਬੈਠੇ ਹੋਏ ਸਨ। ਉਹਨਾਂ ਦੀਆਂ ਆਤਮਾਵਾਂ ਭਗਤੀ ਸੰਗੀਤ ਤੋਂ ਪ੍ਰਭਾਵਤ ਹੋ ਪਵਿੱਤਰ ਹੋ ਰਹੀਆਂ ਸਨ ਅਤੇ ਓਸ ਤੋਂ ਵੀ ਜਿਆਦਾ ਭਗਵਾਨ ਦੀ ਉਸ ਭਗਤੀ ਭਾਵਨਾ ਨਾਲ ਪਵਿੱਤਰ ਹੋ ਰਹੇ ਸਨ ਜਿਸ ਨਾਲ ਓਹ ਓਤ ਪੋਤ ਸਨ।

ਪ੍ਰਾਰਥਨਾ ਸਭਾ ਸਮਾਪਤ ਹੋਈ। ਗੁਰੂ ਜੀ ਦੇ ਦੋਹਾਂ ਪੁੱਤਰਾਂ ਨੇ ਸਾਨੂੰ ਹੋਰ ਵੀ ਭਗਤੀ ਸੰਗੀਤ ਦਾ ਰਸਾ ਸਵਾਦਨ ਕਰਾਇਆ। ਸਮਾ ਤੇਜ਼ੀ ਨਾਲ ਬਤੀਤ ਹੋ ਰਿਹਾ ਸੀ। ਮੈਂ ਗੁਰੂ ਜੀ ਨੂੰ ਅੰਤਿਮ ਨਮਸਕਾਰ ਕੀਤੀ ਅਤੇ ਭਰੇ ਦਿਲ ਨਾਲ ਵਾਪਸ ਆਇਆ।

ਮਨੁੱਖ ਐਸੇ ਸੁੰਦਰ ਸਥਾਨਾਂ ਨੂੰ ਜਿਥੇ ਪ੍ਰਕਿਰਤੀ ਅਤੇ ਪਰਮੇਸਰ ਦੀ ਨੇੜਤਾ ਹੁੰਦੀ ਹੈ, ਨੂੰ ਛੱਡ ਕੇ ਕਿਉਂ ਇਸ ਚ੍ਰਿੱਤਰ ਤੋਂ ਦੀਵਾਲੀਆ ਸੰਸਾਰ ਵਿਚ ਆ ਕੇ ਸੰਘਰਸ਼ ਨੂੰ ਸੱਦਾ ਦਿੰਦਾ ਹੈ ?

*(੪ ਦਸੰਬਰ ੧੯੬੧ ਦੀ 'ਸਮਾਜ ਸੁਧਾਰ ਪਤ੍ਰਿਕਾ' ਚੋਂ ਧੰਨਵਾਦ ਸਹਿਤ। ਇਥੇ ਇਹ ਲੇਖ ਨਾਮਧਾਰੀ ਇਤਿਹਾਸ (ਹਿੰਦੀ) ਕ੍ਰਿਤ ਸ. ਨਾਹਰ ਸਿੰਘ ਚੋਂ ਲਿਆ ਗਿਆ ਹੈ।)*



Namdhari Elibrary NamdhariElibrary@gmail.com

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

© 61040
Code : 01824

**For Fitting Diesel Engines in Foreign**

**&**

**INDIAN CAR BODIES**




*Specialists in :*

**Mercedes Benz Car Repairing**

**AMARJIT MOTOR GARAGE**

G.T. Road, Opp. Jalandhar Octroi Post,
PHAGWARA




Namdhari Elibrary NamdhariElibrary@gmail.com

ਸਦ ਖਿੜਿਆ ਫੁੱਲ—

# ਸੰਤ ਖਜ਼ਾਨ ਸਿੰਘ ਰਾਗੀ

—ਜਗਦੀਸ਼ ਸਿੰਘ

*(ਸੰਤ ਖਜ਼ਾਨ ਸਿੰਘ ਰਾਗੀ ਮਿਤੀ ੧੪ ਸਤੰਬਰ ੨੦੦੧ ਨੂੰ ਆਪਣੀ ਸ਼ਾਨਦਾਰ ਅਤੇ ਸਫਲ ਸੰਸਾਰ ਯਾਤਰਾ ਪੂਰੀ ਕਰ ਗਏ ਹਨ। ਸ਼ਰਧਾਂਜਲੀ ਵਜੋਂ ਵਰਿਆਮ ਦੇ ਅਕਤੂਬਰ ੧੯੯੨ ਅੰਕ ਵਿਚ ਛਪਿਆ ਇਕ ਲੇਖ ਇਥੇ ਮੁੜ ਪ੍ਰਕਾਸ਼ਿਤ ਕਰ ਰਹੇ ਹਾਂ।)*



* * * *

ਸੰਤ ਖਜ਼ਾਨ ਸਿੰਘ ਸਦਾ ਖਿੜਿਆ ਫੁੱਲ ਹੈ। ਇਕ ਵਾਰ ਕੀਰਤਨ ਕਰਦਿਆਂ ਨੂੰ ਸੰਗੀਤਾਚਾਰਯ ਪ੍ਰੋ. ਕਿਰਪਾਲ ਸਿੰਘ ਨੇ ਦੂਰੋਂ ਵੇਖਿਆ। ਕਹਿਣ ਲਗੇ ਕਿ ਉਹ ਬੰਦਾ ਪੂਰਾ ਆਨੰਦ ਨਾਲ ਭਿੱਜ ਕੇ ਕੀਰਤਨ ਕਰ ਰਿਹਾ ਹੈ। ਕਾਰਨ ਕੀ ਸੀ ? ਸੰਤ ਖਜ਼ਾਨ ਸਿੰਘ ਦੇ ਚਿਹਰੇ ਦੀ ਮੁਸਕਰਾਹਟ, ਹਾਵ ਭਾਵ, ਸਾਥੀਆਂ ਨਾਲ ਮਿਲਤ, ਦੇਖਣੀ ਚਾਖਣੀ ਇਹੋ ਹੀ ਪ੍ਰਭਾਵ ਪਾਉਂਦੇ ਸਨ ਕਿ ਇਸ ਵਿਅਕਤੀ ਦਾ ਰੋਮ ਰੋਮ ਸੰਗੀਤ ਵਿਚ ਭਿੱਜਿਆ ਹੈ।

ਅੱਜ ਤੋਂ ੪੦ ਸਾਲ ਪਹਿਲਾਂ ਦੀ ਗੱਲ ਹੈ। ਨਿਰਮਲ ਕੁਟੀਆ ਗੁਰਦੁਆਰਾ ਜਲੰਧਰ ਵਿਚ ਇਕ ਸਮਾਗਮ ਸੀ। ਉਥੇ ਸੰਤ ਖਜ਼ਾਨ ਸਿੰਘ ਤੇ ਇਹਨਾਂ ਦੇ ਵੱਡੇ ਭਰਾ ਸੰਤ ਦਰਸ਼ਨ ਸਿੰਘ ਕੀਰਤਨ ਕਰਨ ਆਏ ਹੋਏ ਸਨ। ਇਸ ਡੇਰੇ ਵਾਲੇ ਸੰਤ ਦਰਸ਼ਨ ਸਿੰਘ ਹੋਰਾਂ ਦਾ ਇਹਨਾਂ ਨਾਲ ਪੁਰਾਣਾ ਪ੍ਰੇਮ ਹੈ।

ਸੰਤ ਖਜ਼ਾਨ ਸਿੰਘ ਬਾਹਰ ਮੈਦਾਨ ਵਿਚ ਖੜੇ ਸਨ। ਤਰਾਸ਼ਿਆ ਹੋਇਆ ਪੀਡਾ ਸਰੀਰ, ਸਿਰ ਤੇ ਖੂਬਸੂਰਤ ਨਾਮਧਾਰੀ ਦਸਤਾਰ, ਕੁੜਤਾ ਪਜਾਮਾ ਚਿੱਟਾ ਫੱਬਵਾਂ, ਭਰ ਜਵਾਨੀ, ਪਰ ਵੇਖਣੀ ਚਾਖਣੀ ਸਭ ਸਾਧੀ ਹੋਈ। ਹੱਥ ਵਿਚ ਇਕ ਰੰਗੀਨ ਸੋਟੀ ਫੜੀ ਹੋਈ। ਇਕ ਮਟਕ ਜਿਹੀ ਨਾਲ ਇਕ ਇੰਚ ਏਧਰ ਹੋ ਜਾਣ ਇਕ ਓਧਰ। ਸਮਾਗਮ ਵਿਚ ਆਇਆ ਹਰ ਵਿਅਕਤੀ ਖਲੋ ਜਾਵੇ ਸੰਤ ਖਜ਼ਾਨ ਸਿੰਘ ਨੂੰ ਵੇਖਣ ਵਾਸਤੇ। ਗੱਲਾਂ ਹੋਣ "ਭੈਣੀ ਸਾਹਿਬ ਤੋਂ ਨਾਮਧਾਰੀ ਰਾਗੀ ਆਏ ਨੇ। ਤੱਕਿਆ ਜੇ ਚਿਹਰੇ ਤੇ ਕਿਤਨਾ ਨੂਰ ਏ।"

ਸੰਤ ਖਜ਼ਾਨ ਸਿੰਘ ਗਾਇਕ ਵੀ ਹੈ, ਤਬਲਾ ਵਾਦਕ ਵੀ, ਨ੍ਰਿਤਕਾਰ ਵੀ, ਅਭਿਨੇਤਾ ਵੀ, ਸੰਤ ਵੀ ਤੇ ਮਿੱਤਰ ਵੀ। ਇਹ ਸਾਰੇ ਰੂਪ ਵੱਖ-ਵੱਖ ਸਮਿਆਂ ਵਿਚ ਵਿਦਮਾਨ ਹੁੰਦੇ ਹਨ।

ਜਦੋਂ ਨਾਮ ਸਿਮਰਨ ਦਾ ਵਕਤ ਹੁੰਦਾ ਹੈ ਤਾਂ ਸੰਤ ਖਜ਼ਾਨ ਸਿੰਘ ਆਪ ਹੱਥੀਂ ਆਪਣੇ ਤਬਲੇ ਦੀ ਜੋੜੀ ਚੁੱਕੀ ਆਜਜ਼ੀ ਨਾਲ ਦੀਵਾਨ ਵਿਚ ਆਉਂਦੇ ਹਨ। ਇਕ ਸਲੀਕੇ ਨਾਲ ਆਪਣਾ ਆਸਣ ਵਿਛਾਉਂਦੇ ਹਨ। ਉਪਰ ਚੌਂਕੜਾ ਮਾਰ ਕੇ ਹੱਥ ਵਿਚ ਮਾਲਾ ਫੜ ਕੇ ਅਡੋਲ ਬੈਠ ਕੇ ਭਜਨ ਕਰਦੇ ਹਨ। ਅਰਦਾਸ ਬਾਅਦ ਕੀਰਤਨ ਆਰੰਭ ਹੁੰਦਾ ਹੈ। ਖਜ਼ਾਨ ਸਿੰਘ ਆਪਣੇ ਤਬਲੇ ਦੀ ਜੋੜੀ ਆਪ ਖੋਲ੍ਹਦੇ ਹਨ। ਮੱਖਣ ਵਰਗੇ ਆਟੇ ਦੇ ਪੇੜੇ ਨੂੰ ਧਾਮੇ ਉੱਤੇ ਇਕ ਅੰਦਾਜ਼ ਨਾਲ ਲਾਉਂਦੇ ਹਨ। ਇਸ ਧਾਮੇ ਤੇ ਜਦੋਂ ਹੱਥ ਮਾਰਦੇ ਹਨ ਤਾਂ ਇਉਂ ਲਗਦਾ ਹੈ ਜਿਵੇਂ ਨਗਾਰਾ ਵਜਿਆ ਹੈ। ਦੂਸਰੇ ਪੁੜ ਨੂੰ ਉਂਗਲ, ਅੱਖਾਂ ਅਤੇ ਦਿਮਾਗ ਨਾਲ ਸੁਰ ਕਰਦੇ ਹਨ। ਹਥੌੜੀ ਮਾਰ ਮਾਰ ਕੇ ਤਬਲੇ ਨੂੰ ਘੁਮਾ ਘੁਮਾ ਕੇ ਉਸ ਦੀ ਆਵਾਜ਼ ਵਲ ਇਵੇਂ ਧਿਆਨ ਦਿੰਦੇ ਹਨ ਜਿਵੇਂ ਮਹਿਬੂਬ ਨਾਲ ਗੱਲਾਂ ਕਰ ਰਹੇ ਹੋਣ। ਤੇ ਜੇ ਤਬਲਾ ਥੋੜ੍ਹਾ ਝੂਠ ਬੋਲੇ ਤਾਂ ਹਥੌੜੀ ਦੀ ਮਾੜੀ ਜਿਹੀ ਟਕੋਰ ਮਾਰ ਕੇ ਪਲੋਸ ਕੇ


Namdhari Elibrary NamdhariElibrary@gmail.com

ਲਗਦੇ,ਪੁੱਛ ਰਹੇ ਹੋਣ ਹੁਣ ਠੀਕ ਏਂ। ਚੰਗਾ ਬੱਚਾ ਹੁਣ ਤਕੜਾ ਹੋ ਜਾ।

ਚੋੜੇ ਮੂੰਹ ਵਾਲਾ, ਉੱਚੇ ਕੱਦ ਵਾਲਾ ਧਾਮਾ ਜਦੋਂ ਬੋਲਦਾ ਹੈ ਤਾਂ ਬ੍ਰਹਮੰਡ ਗੂੰਜਦਾ ਜਾਪਦਾ ਹੈ। ਕੀਰਤਨ ਦੇ ਸਾਥੀ ਪਹਿਲਾਂ ਤਾਂ ਇਹਨਾਂ ਦੇ ਵੱਡੇ ਭਰਾ ਸੰਤ ਦਰਸ਼ਨ ਸਿੰਘ ਜੀ ਸਨ ਜੋ ਹਾਰਮੋਨੀਅਮ ਦੇ ਵੀ ਸਿਧ ਹਸਤ ਮਾਹਰ ਸਨ। ਅੱਜ ਕਲ ਭਤੀਜਾ ਨੌਜਵਾਨ ਗਾਇਕ ਵਾਦਕ ਕਲਾਕਾਰ ਹਰਬੰਸ ਸਿੰਘ ਹੈ ਜਿਸ ਦਾ ਬਚਪਨ ਦਾ ਨਾਮ ਘੁੱਲਾ ਅਜੇ ਵੀ ਉਸੇ ਤਰ੍ਹਾਂ ਜੁੜਿਆ ਹੈ। ਘੁੱਲਾ ਕਿਉਂਕਿ ਸੰਤ ਖਜ਼ਾਨ ਸਿੰਘ ਜੀ ਨੂੰ ਚਾਚਾ ਆਖਦਾ ਹੈ ਇਸ ਵਾਸਤੇ ਸੰਗੀਤ ਮੰਡਲੀ ਦੇ ਸਾਰੇ ਜਵਾਨ ਵੀ ਸੰਤ ਖਜ਼ਾਨ ਸਿੰਘ ਨੂੰ ਚਾਚਾ ਜੀ ਕਹਿ ਕੇ ਬੁਲਾਉਂਦੇ ਹਨ। ਕੀਰਤਨ ਦੀ ਇਸ ਜੋੜੀ ਤੋਂ ਇਲਾਵਾ ਸ੍ਰੀ ਭੈਣੀ ਸਾਹਿਬ ਵਿਚ ਇਕੱਤਰ ਹੋਏ ਹੋਰ ਰਾਗੀ ਕਲਾਕਾਰ ਆਪਣੇ ਆਪਣੇ ਸਾਜ਼ਾਂ ਨਾਲ ਲੈਸ ਹਾਜ਼ਰ ਹੁੰਦੇ ਹਨ। ਤਬਲਿਆਂ ਦੀਆਂ ਹੋਰ ਜੋੜੀਆਂ, ਦਿਲਰੁਬਾ ਸਿਤਾਰ ਬੰਸਰੀ, ਸਾਰੰਗੀ ਆਦਿ ਸਾਜ਼। ਜਿੰਨਾ ਵੱਡਾ ਮੇਲਾ, ਉਨੇ ਜ਼ਿਆਦਾ ਕਲਾਕਾਰ। ਉਂਝ ਚਾਚਾ ਭਤੀਜਾ ਇੱਕਲੇ ਵੀ ਘੱਟ ਨਹੀਂ।

ਸਤਿਗੁਰੂ ਜਗਜੀਤ ਸਿੰਘ ਜੀ ਆਪ ਵੀ ਆਪਣੇ ਸਾਜ਼ ਨਾਲ ਅਗਵਾਈ ਕਰਦੇ ਹਨ।

ਭੈਣੀ ਸਾਹਿਬ ਦੇ ਕੀਰਤਨ ਦਾ ਆਪਣਾ ਇਕ ਅੰਦਾਜ਼ ਹੈ। ਪੁਰਾਤਨ ਗੀਤਾਂ ਵਾਲਾ ਧਰੁਪਦ ਧਮਾਰ ਦੀਆਂ ਬੰਦਸ਼ਾਂ ਵਾਲਾ। ਗੁਰੂ ਰਾਮਦਾਸ ਜੀ ਦੇ ਵੇਲੇ ਤੋਂ ਚਲੀਆਂ ਆ ਰਹੀਆਂ ਗੁਰਬਾਣੀ ਤਰਜ਼ਾਂ ਵਾਲਾ। ਉਚੀਆਂ ਸੁਰਾਂ ਤੇ ਤਬਲੇ ਦੇ ਖੁਲ੍ਹੇ ਬੋਲਾਂ ਵਾਲਾ।

ਸਭ ਤੋਂ ਪਹਿਲਾਂ ਲਹਿਰਾ ਜਾਂ ਸ਼ਾਨ ਵਜਾਇਆ ਜਾਂਦਾ ਹੈ। ਸਾਰੇ ਸਾਜ਼ਾਂ ਦੀ ਮਿਲਵੀਂ ਆਵਾਜ਼ ਨਗਮਾ ਦਿੰਦੀ ਹੈ। ਇਸ ਵੇਲੇ ਸੰਤ ਖਜ਼ਾਨ ਸਿੰਘ ਦੇ ਤਬਲੇ ਦੀ ਪੇਸ਼ਕਾਰੀ ਹੁੰਦੀ ਹੈ।

ਸੰਤ ਖਜ਼ਾਨ ਸਿੰਘ ਇਸ ਵੇਲੇ ਤਬਲੇ ਨਾਲ ਕਲੋਲਾਂ ਵੀ ਕਰਦੇ ਹਨ, ਉਸ ਨੂੰ ਪਲੋਸਦੇ ਵੀ ਹਨ ਤੇ ਕੁੱਟ ਵੀ ਚਾੜ੍ਹਦੇ ਹਨ। ਜ਼ਬਰਦਸਤ ਸੰਗਰਾਮ ਚਲ ਰਿਹਾ ਹੁੰਦਾ ਹੈ। ਇਸ ਵੇਲੇ ਉਹ ਤਾਲਾਂ ਬਦਲ ਬਦਲ ਕੇ ਤਬਲਾ ਵਜਾਉਂਦੇ ਹਨ। ਚਾਰ ਤਾਲ, ਇਕ ਤਾਲ, ਝੱਪ ਤਾਲ, ਤਿੰਨ ਤਾਲ, ਦਾਦਰਾ, ਕਹਿਰਵਾ ਤੇ ਕਈ ਹੋਰ ਤਾਲ ਉਹ ਇਕੋ ਨਗਮੇ ਨਾਲ ਬਦਲ ਬਦਲ ਕੇ ਵਜਾਉਂਦੇ ਹਨ। ਟੇਢੀਆਂ ਆੜੀਦਾਰ ਲੈਆਂ ਵੀ ਬਦਲਦੇ ਹਨ। ਉਲਟੀ ਚਾਲ ਵੀ ਕਰਦੇ ਹਨ। ਇਸ ਵੇਲੇ ਮੋਰ ਵੀ ਸੁਰਾਂ ਮਿਲਾ ਮਿਲਾ ਕੇ ਗਾਉਂਦੇ ਹਨ ਅਤੇ ਮਸਤੀ ਵਿਚ ਆ ਕੇ ਕੋਈ ਮਸਤਾਨਾ ਵਾਹਵਾ ਕਰਦਾ ਨੱਚਣ ਲਗ ਪਵੇ ਤਾਂ ਇਕ ਮਾਮੂਲੀ ਗੱਲ ਹੈ।

ਸ਼ਾਨ ਬਾਅਦ ਕੀਰਤਨ ਸ਼ੁਰੂ ਹੁੰਦਾ ਹੈ। ਵਿਲੰਭਤ, ਅਤਿ ਵਿਲੰਭਤ ਲੈਅ ਡੰਡਉਤ ਬੰਦਨਾਂ ਤੋਂ ਬਾਅਦ ਵੱਡੇ ਵੱਡੇ ਤਾਲਾਂ ਵਿਚ ਗੁਰਬਾਣੀ ਗਾਇਨ ਹੁੰਦਾ ਹੈ। ਇਹ ਰਾਗ ਤਾਲ ਸੁਰ ਪ੍ਰਧਾਨ ਕੀਰਤਨ ਹੁੰਦਾ ਹੈ।

ਇਸ ਵਿਚ ਖਜ਼ਾਨ ਸਿੰਘ ਮੂੰਹ ਨਾਲ ਗਾਇਨ ਕਰ ਰਹੇ ਹੁੰਦੇ ਹਨ ਅਤੇ ਹੱਥ ਨਾਲ ਤਬਲਾ ਵਜਾ ਰਹੇ ਹੁੰਦੇ ਹਨ। ਬਹੁਤ ਲੰਮੀਆਂ ਵਿਲੰਭਿਤ ਲੈਆਂ ਵਿਚ ਆਮ ਤਬਲਾ ਵਾਦਕ ਦੇ ਟਿਕਣ ਦਾ ਕੰਮ ਨਹੀਂ।

ਹੌਲੀ-ਹੌਲੀ ਸੌਖੇ ਤੇ ਛੋਟੇ ਤਾਲ ਆਉਂਦੇ ਜਾਂਦੇ ਹਨ ਅੰਤ ਉਤੇ ਪਹਾੜੀ ਵਰਗੀ ਬੰਦਸ਼ ਵਿਚ ਕੋਈ "ਪਿਰ ਦੇਖਣ ਕੀ ਆਸ......" ਵਰਗੀ ਹੂਕ ਨਿਕਲਦੀ ਹੈ ਤਾਂ ਰਾਗੀਆਂ ਦੀ ਮਿਲਵੀਂ ਆਵਾਜ਼ ਅੰਬਰ ਛੋਹ ਜਾਂਦੀ ਹੈ। ਇਹ ਅਤਿ ਵਿਸਮਾਦ ਦਾ ਸਮਾਂ ਹੁੰਦਾ ਹੈ। ਇਸ ਵੇਲੇ ਸੰਤ ਖਜ਼ਾਨ ਸਿੰਘ ਦੇ ਤਬਲੇ ਨਾਲ ਕਦੇ ਕਦਾਈਂ ਘੁੰਗਰੀਆਂ ਬੜੀ ਮਧੁਰ ਆਵਾਜ਼ ਵਿਚ ਵੱਜ ਰਹੀਆਂ ਹੁੰਦੀਆਂ ਹਨ। ਨਾ ਤਾਂ ਘੁੰਗਰੀਆਂ ਦਿਸਦੀਆਂ ਹਨ ਨਾ ਵਜਾਉਣ ਵਾਲਾ ਦਿਸਦਾ ਹੈ। ਤਬਲੇ ਦੇ ਨਾਲ ਪੂਰਾ ਮੇਲ ਕੇ ਘੁੰਗਰੀਆਂ ਵੱਜਦੀਆਂ ਹਨ। ਇਹ ਕਮਾਲ ਸੰਤ ਖਜ਼ਾਨ ਸਿੰਘ ਜੀ ਵਿਚਲੇ ਨ੍ਰਿਤਕਾਰ ਦਾ ਹੈ ਜੋ ਘੁੰਗਰੀਆਂ ਵਜਾਉਂਦਾ ਵੀ ਹੈ ਤੇ ਪਤਾ ਵੀ ਨਹੀਂ ਲਗਣ ਦਿੰਦਾ। ਕਿਸੇ ਵੇਲੇ ਖਜ਼ਾਨ ਸਿੰਘ ਜੀ ਨੇ ਨ੍ਰਿਤ ਦੀ ਬਾਕਾਇਦਾ ਸਿਖਿਆ ਲਈ ਸੀ ਇਸੇ ਕਰਕੇ ਸੰਗੀਤ ਦੀਆਂ ਤਿੰਨੇ ਕਲਾਵਾਂ, ਗਾਇਨ, ਵਾਦਨ ਅਤੇ ਨ੍ਰਿਤ ਵਿਚ ਸੰਤ ਖਜ਼ਾਨ ਸਿੰਘ ਪਾਰੰਗਤ ਹਨ ਅਤੇ ਲੈਅ ਤਾਲ ਦੇ ਮਾਮਲੇ ਵਿਚ ਪਰਬਤ ਵਾਂਗ ਅਡੋਲ।

ਸੰਤ ਖਜ਼ਾਨ ਸਿੰਘ ਦੀ ਮੁਢਲੀ ਤਾਲੀਮ ਤਾਂ ਅਜ ਕਲ੍ਹ ਦੇ ਜ਼ਮਾਨੇ ਵਰਗੀ ਨਾ ਹੋਵੇ ਪਰ ਰਿਆਜ਼ ਅਤੇ ਅਭਿਆਸ ਨਾਲ ਉਹਨਾਂ ਐਸੀਆਂ ਚੀਜ਼ਾਂ, ਐਸੀਆਂ 'ਲਗੀਆਂ' ਤਿਆਰ ਕੀਤੀਆਂ ਹਨ ਕਿ ਅੱਜ ਕਲ੍ਹ ਦੇ ਵੱਡੇ ਤੋਂ ਵੱਡੇ ਸ਼ਾਸਤਰੀ ਕਲਾਕਾਰਾਂ ਨੇ ਰੱਜਵੀਂ ਪਰਸੰਸਾ ਕੀਤੀ ਹੈ। ਔਖੇ ਸੌਖੇ, ਵੱਡੇ ਛੋਟੇ, ਦੁਰਲੱਭ ਅਤੇ ਆਮ ਤਾਲਾਂ ਨੂੰ ਉਹ ਬੜੇ ਆਰਾਮ ਨਾਲ ਵਜਾਉਂਦੇ ਹਨ।

ਸੰਤ ਖਜ਼ਾਨ ਸਿੰਘ ਕਦੇ ਢੋਲਕ ਵਜਾਉਂਦੇ ਹੋਣ ਤਾਂ ਜੀਅ ਕਰਦਾ ਹੈ ਹੋਰ ਕੁਝ ਵੀ ਨਾ ਸੁਣੀਏ। ਢੋਲਕ ਸੁਣ ਕੇ ਇਕ ਵਾਰ ਇਕ ਭੋਲੇ ਬਜ਼ੁਰਗ ਨੇ ਕਿਹਾ ਖਜ਼ਾਨ ਸਿੰਹਾਂ ਤੂੰ ਏਨੀ ਵਧੀਆ ਢੋਲਕੀ ਵਜਾਉਂਦਾ ਏਂ ਤੈਨੂੰ ਤਬਲਾ ਵਜਾਉਣ ਦੀ ਕੀ ਲੋੜ ਐ।

ਬੰਬਈ ਵਿਚ ਸਤਿਗੁਰੂ ਪ੍ਰਤਾਪ ਸਿੰਘ ਸੰਗੀਤ ਸੰਮੇਲਨ



Namdhari Elibrary NamdhariElibrary@gmail.com

ਹੋਇਆ ਤਾਂ ਇਕ ਦਿਨ ਘੁੰਮਣ ਅਤੇ ਸੈਰ ਕਰਨ ਦਾ ਵੀ ਸੀ। ਇਕ ਬਸ ਮਿਲੀ ਹੋਈ ਸੀ। ਇਕ ਪਾਰਕ ਵਿਚ ਘੁੰਮਦਿਆਂ ਇਕ ਢੋਲਕਾਂ ਵੇਚਣ ਵਾਲਾ ਆ ਗਿਆ। ਖਜ਼ਾਨ ਸਿੰਘ ਜੀ ਨੇ ਸ਼ੁਗਲ ਨਾਲ ਖੜੇ ਖੜੋਤਿਆਂ ਢੋਲਕ ਵਾਲੇ ਦੇ ਗਲ ਵਿਚ ਪਈ ਹੋਈ ਢੋਲਕ ਨੂੰ ਵਜਾਉਣਾ ਸ਼ੁਰੂ ਕਰ ਦਿੱਤਾ ਉਥੇ ਇਕ ਵੱਡਾ ਮਜਮਾ ਇੱਕਠਾ ਹੋ ਗਿਆ।

ਖਜ਼ਾਨ ਸਿੰਘ ਜੀ ਕਹਿੰਦੇ ਨੇ ਮੇਰੇ ਤੇ ਇਹ ਬਖਸ਼ਿਸ਼ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹੈ ਉਹਨਾਂ ਨੇ ਸਾਨੂੰ ਜੱਟਾਂ ਦੇ ਪੁੱਤਰਾਂ ਨੂੰ ਇਹ ਅਮੁਲੀ ਦਾਤ ਦਿਤੀ ਇਹ ਮਾਨ ਸਨਮਾਨ ਦਿੱਤਾ ਹੈ। ਉਹਨਾਂ ਨੂੰ ਯਾਦ ਨਹੀਂ ਕਿ ਉਹ ਕਿੰਨੀ ਵਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਵਿਦੇਸ਼ਾਂ ਵਿਚ ਗਏ ਹਨ। ਅਣਵੰਡੇ ਪੰਜਾਬ ਦੇ ਤਾਂ ਉਹ ਪਿੰਡ ਪਿੰਡ ਗਏ ਹਨ। ਉਹਨਾਂ ਸਮੁੰਦਰੀ ਅਤੇ ਹਵਾਈ ਜਹਾਜ਼ਾਂ ਦੇ ਸਫਰ ਕੀਤੇ ਹਨ। ਸਮੁੰਦਰੀ ਜਹਾਜ਼ ਵਿਚ ਸਫਰ ਕਰਦਿਆਂ ਬੀਮਾਰਾਂ ਦੀ ਸੇਵਾ ਕੀਤੀ ਹੈ। ਉਹ ਵੈਦਗੀ ਜਾਣਦੇ ਹਨ, ਉਹ ਕਪੜੇ ਸੀਉਣੇ ਆਪਣੀ ਹੱਥੀਂ ਜਾਣਦੇ ਹਨ। ਉਹ ਲੁਹਾਰਾ, ਤਰਖਾਣਾ, ਜ਼ਿਮੀਦਾਰੀ ਦਾ ਕੰਮ ਕਰ ਲੈਂਦੇ ਹਨ। ਰੋਟੀ ਵਧੀਆ ਪਕਾ ਲੈਂਦੇ ਹਨ ਅਤੇ ਗੱਲਾਂ ਬਹੁਤ ਸਵਾਦਲੀਆਂ ਸੁਣਾ ਸਕਦੇ ਹਨ। ਪੈਰੋਡੀ ਕਰ ਸਕਦੇ ਹਨ, ਐਕਟਿੰਗ ਵੀ ਕਰ ਸਕਦੇ ਹਨ। ਜਦੋਂ ਤੁਹਾਡੇ ਕੋਲ ਵਿਹਲ ਦਾ ਸਮਾਂ ਹੋਵੇ ਖਜ਼ਾਨ ਸਿੰਘ ਜੀ ਇਕਲੇ ਹੀ ਕਾਫੀ ਹਨ। ਤੁਹਾਡੇ ਹਸਦਿਆਂ ਦੇ ਢਿਡੀ ਪੀੜਾਂ ਪੈ ਜਾਣਗੀਆਂ। ਕਦੇ ਕਦਾਈਂ ਉਹ ਸ਼ਾਇਰਾਂ ਦਾ ਸਵਾਂਗ ਬਣਨ ਤਾਂ ਪੂਰਾ ਅਸ਼ਟਾਵਕਰ ਵੀ ਬਣ ਕੇ ਵਖਾ ਸਕਦੇ ਹਨ। ਅਜ ਕਲ ਉਹ ਜ਼ਰਾ ਪ੍ਰਹੇਜ ਕਰਦੇ ਹਨ ਕਿਉਂਕਿ ਸਿਹਤ ਇਜਾਜ਼ਤ ਨਹੀਂ ਦਿੰਦੀ ਤੇ ਅਸ਼ਟਾਵਕਰ ਬਨਣ ਵਿਚ ਜ਼ੋਰ ਬਹੁਤ ਲਗਦਾ ਹੈ। ਕਿਉਂ ਜੋ ਸਰੀਰ ਵਿਚ ਅੱਠ ਵੱਟ ਪਾਇਆਂ ਬਗੈਰ ਤਾਂ ਪੂਰਾ ਸਵਾਂਗ ਨਹੀਂ ਬਣਦਾ।

ਜ਼ਿੰਦਗੀ ਉਹਨਾਂ ਨਾਲ ਮਜ਼ਾਕ ਵੀ ਕਰਦੀ ਹੈ ਉਹ ਦੂਗਣੀ ਸ਼ਿਦਤ ਨਾਲ ਮੋੜਵਾਂ ਮਜ਼ਾਕ ਕਰ ਦਿੰਦੇ ਹਨ। ਮਜ਼ਾਕ ਕਰਨ ਵਿਚ ਉਹ ਵੱਡੇ ਤੋਂ ਵੱਡੇ ਨੂੰ ਵੀ ਨਹੀਂ ਬਖਸ਼ਦੇ ਪਰ ਸ਼ਿਸ਼ਟਾਚਾਰ ਹਥੋਂ ਨਹੀਂ ਛਡਦੇ। ਬਾਰੀਕ ਤੇ ਲਤੀਫ ਮਜ਼ਾਕ ਕਰਨਾ ਅਤੇ ਸਮਝਣਾ ਇਕ ਖਾਸੀਅਤ ਹੈ ਅਤੇ ਇਹ ਗੁਣ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਰਮਜ਼ਾਂ ਸਮਝਣ ਵਿਚ ਸਹਾਈ ਹੁੰਦਾ ਹੈ।

ਕੁਝ ਸਾਲ ਪਹਿਲਾਂ ਨਾਭੇ ਤੋਂ ਇਕ ਤਾਰ ਸ੍ਰੀ ਜੀਵਨ ਨਗਰ ਪੁਜੀ ਕਿ ਖਜ਼ਾਨ ਸਿੰਘ ਸਰੀਰ ਛੱਡ ਗਏ ਹਨ। ਹਰਬੰਸ ਸਿੰਘ ਘੁੱਲਾ ਤੇ ਪਰਿਵਾਰ ਵਾਲੇ ਰੋਂਦੇ ਕੁਰਲਾਂਦੇ ਨਾਭੇ ਵੱਲ ਚਲ ਪਏ। ਇਕ ਅਖਬਾਰ ਨੇ ਪੂਰੇ ਸਫੇ ਦੀ ਸ਼ਰਧਾਂਜਲੀ ਲਿਖ ਕੇ ਸੰਤ ਖਜ਼ਾਨ ਸਿੰਘ ਜੀ ਦੇ ਵਿਛੋੜੇ ਦੀ ਅਫਸੋਸਨਾਕ ਖਬਰ ਛਾਪੀ। ਸੰਤ ਖਜ਼ਾਨ ਸਿੰਘ ਨੂੰ ਐਨੀ ਸ਼ਾਨਦਾਰ ਅਕੀਦਤ ਪੇਸ਼ ਕੀਤੀ ਜੋ ਵੱਡੇ ਤੋਂ ਵੱਡਾ ਬੰਦਾ ਲੋਚਦਾ ਹੈ।

ਪਰਿਵਾਰ ਧਾਹਾਂ ਮਾਰਦਾ ਸੰਤ ਖਜ਼ਾਨ ਸਿੰਘ ਦੇ ਘਰ ਨਾਭੇ ਪੁਜਾ। ਅਗੇ ਖਜ਼ਾਨ ਸਿੰਘ ਕੁਰਸੀ ਤੇ ਬੈਠੇ ਸਨ। ਹੈਰਾਨ ਪਰੇਸ਼ਾਨ ਹੁੰਦਿਆਂ ਪੁਛਿਆ "ਘੁੱਲੇ ਕਿਉਂ ਰੋਂਦੇ ਪਏ ਹੋ? ਕਿਨੂੰ ਰੋਂਦੇ ਪਏ ਹੋ ?" ਘੁੱਲਾ ਕਹਿਣ ਲਗਾ "ਚਾਚਾ ਤੈਨੂੰ ਰੋਂਦੇ ਪਏ ਆਂ ਨਾਲੇ ਡਾਕ ਮਹਿਕਮੇ ਨੂੰ। ਆਹ ਵੇਖ ਤਾਰ। ਜਿਹੜਾ ਅਸਲੀ ਖਜ਼ਾਨ ਸਿੰਘ ਮਰ ਗਿਆ ਹੋਣੈ ਉਸ ਦੇ ਘਰ ਦੇ, ਰਿਸ਼ਤੇਦਾਰਾਂ ਨੂੰ ਉਡੀਕਦੇ ਹੋਣੇ ਨੇ।" ਖਜ਼ਾਨ ਸਿੰਘ ਕਹਿਣ ਲਗੇ ਹੈਂ ਮੂਰਖ ਭਲਾ ਮੈਂ ਐਵੇਂ ਮਰ ਜਾਣੈ ਤੁਹਾਨੂੰ ਦਸੇ ਤੋਂ ਬਗੈਰ ਹੀ।........ਖਜ਼ਾਨ ਸਿੰਘ ਤਾਂ ਬਚ ਗਏ ਪਰ ਅਖਬਾਰ ਦੇ ਸਾਰੇ ਐਡੀਸ਼ਨ ਦਾ ਸਸਕਾਰ ਕਰ ਦਿਤਾ ਗਿਆ।

ਇਕ ਮਾਈ ਖਜ਼ਾਨ ਸਿੰਘ ਹੋਰਾਂ ਨੂੰ ਬੜੇ ਰੋਅਬ ਤੇ ਦਾਅਵੇ ਨਾਲ ਕਹੇ ਤੁਸੀਂ ਘਰ ਨਾ ਆਏ ਪਿਤਾ ਜੀ ਬਹੁਤ ਬੀਮਾਰ ਰਹੇ ਹਨ। ਖਜ਼ਾਨ ਸਿੰਘ ਦਾ ਭੈਣ ਭੈਣ ਕਰਦਿਆਂ ਦਾ ਮੂੰਹ ਸੁੱਕ ਗਿਆ ਉਹ ਅਗੋਂ ਕਹਿਣ ਲਗੀ ਭਾਪਾ ਜੀ ਨੂੰ ਟੱਟੀਆਂ ਲਗੀਆਂ ਰਹੀਆਂ ਤੁਸੀਂ ਪਤਾ ਲੈਣ ਨਹੀਂ ਆਏ। ਖਜ਼ਾਨ ਸਿੰਘ ਕਹਿਣ ਲਗੇ ਉਹ ਮੈਂ ਹੋ ਆਇਆ ਮਾਂ। ਬਾਅਦ ਵਿਚ ਮੈਂ ਪੁਛਿਆ ਖਜ਼ਾਨ ਸਿੰਘ ਜੀ ਤੁਸੀਂ ਪਤਾ ਲੈਣ ਗਏ ਸੌ ਬਜ਼ੁਰਗਾਂ ਦਾ। ਕਹਿਣ ਲਗੇ ਨਹੀਂ। ਮੈਂ ਪੁਛਿਆ ਜੀ ਫਿਰ ਝੂਠ ਕਿਉਂ ਬੋਲਿਆ। ਕਹਿਣ ਲਗੇ ਮੈਂ ਕੋਈ ਝੂਠ ਨਹੀਂ ਬੋਲਿਆ। ਉਹਨੇ ਕਿਹਾ ਸੀ ਕਿ ਟੱਟੀਆਂ ਲਗੀਆਂ ਸਨ। ਮੈਂ ਕਿਹਾ ਕਿ ਉਹ ਮੈਂ ਹੋ ਆਇਆ ਹਾਂ ਭਾਵ ਮੈਂ ਜੰਗਲ ਪਾਣੀ ਦੋ ਵਾਰ ਹੋ ਆਇਆ ਹਾਂ। ਇਹ ਹੀ ਮੇਰਾ ਮਤਲਬ ਸੀ।

ਖਜ਼ਾਨ ਸਿੰਘ ਗੁਣਾਂ ਦੇ ਖਜ਼ਾਨੇ ਅਤੇ ਗੱਲਾਂ ਦਾ ਅਮੁਕ ਭੰਡਾਰ ਹਨ। ਤੁਹਾਡੇ ਕੋਲ ਸਮਾਂ ਚਾਹੀਦਾ ਹੈ ਉਹ ਬੀਤੇ ਇਤਿਹਾਸ ਚੋਂ ਬਹੁਤ ਕੀਮਤੀ ਮੋਤੀ ਤੁਹਾਨੂੰ ਦਈ ਜਾਣਗੇ। ਇਕ ਭੇਟ ਵਾਰਤਾ ਚੋਂ ਅੰਸ਼ ਪੇਸ਼ ਹਨ :-

** ਸੰਤ ਖਜ਼ਾਨ ਸਿੰਘ ਜੀ ਬਾਅਦ ਵਿਚ ਭੁਲ ਨਾ ਜਾਈਏ ਪਤਾ ਨਹੀਂ ਗੱਲ ਕਿਧਰ ਨੂੰ ਤੁਰ ਜਾਵੇ, ਸਭ ਤੋਂ ਪਹਿਲਾਂ ਰਵਾਇਤੀ ਪੁਛ ਤੁਹਾਡੇ ਮਾਤਾ ਪਿਤਾ ਪਿੰਡ ਉਮਰ ਬਾਰੇ ਦੱਸ ਦਿਓ।*

— ਪਿਤਾ ਜੀ ਸੰਤ ਖਿਊਨ ਸਿੰਘ ਮਾਤਾ ਸ੍ਰੀਮਤੀ ਬਸੰਤ ਕੌਰ, ਪਿੰਡ ਚੀਚਾ ਭਕਣਾ ਜ਼ਿਲ੍ਹਾ ਅੰਮ੍ਰਿਤਸਰ, ਉਮਰ ਦਾ ਸਹੀ ਪਤਾ ਨਹੀਂ ਪਰ ਮੈਨੂੰ ਜਲਿਆਂਵਾਲੇ ਬਾਗ ਅਤੇ ਨਨਕਾਣੇ


Namdhari Elibrary NamdhariElibrary@gmail.com

ਸਾਹਿਬ ਦੇ ਸਾਕਿਆਂ ਦੀ ਸੰਭਾਲ ਹੈ। ਨਨਕਾਣੇ ਸਾਹਿਬ ਮੇਰੇ ਬਾਪੂ ਜੀ (ਪਿਤਾ ਜੀ) ਨੇ ਚੁੱਕਿਆ ਹੋਇਆ ਸੀ ਅਤੇ ਦਸਿਆ ਸੀ ਕਿ ਉਹ ਜੋ ਧੂੰਆਂ ਨਿਕਲਦੈ ਉਹ ਲਛਮਣ ਸਿੰਘ ਸੜ ਰਿਹੈ।

*** ਸੰਗੀਤ ਵਲ ਕਦੋਂ ਤੋਂ ਪ੍ਰੇਰਿਤ ਹੋਏ ?**

— ਸਾਡੇ ਪਿਤਾ ਜੀ ਵਾਹੀ ਕਰਦੇ ਸਨ ਅਤੇ ਹੱਲੇ ਦੇ ਦੀਵਾਨ ਲਾਉਣ ਦਾ ਸ਼ੌਕ ਸੀ।

ਢੋਲਕ ਛੈਣਿਆਂ ਨਾਲ ਦੀਵਾਨ ਲਾਉਂਦੇ ਸਨ ਪਰ ਉਹਨਾਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵੇਲੇ ਦੇ ਰਬਾਬੀ ਕਾਲੂ ਮੜੂ ਤੇ ਜੈਮਲ ਹੋਰਾਂ ਦਾ ਕੀਰਤਨ ਮੋਹਿਤ ਕਰਦਾ ਅਤੇ ਨਾਲ ਹੀ ਰੀਝ ਪੈਦਾ ਕਰਦਾ ਕਿ "ਮੇਰੇ ਪੁੱਤਰ ਵੀ ਗੁਰੂ ਕੇ ਰਾਗੀ ਬਨਣ।"

ਪਹਿਲਾਂ ਤਾਂ ਇਕ ਰਾਗੀ ਨੂੰ ਪਿਤਾ ਜੀ ਨੇ ਸਾਨੂੰ ਦੋਹਾਂ ਭਰਾਵਾਂ (ਸੰਤ ਦਰਸ਼ਨ ਸਿੰਘ ਤੇ ਖਜ਼ਾਨ ਸਿੰਘ) ਨੂੰ ਸਿਖਾਣ ਵਾਸਤੇ ਨਿਸਚਿਤ ਕੀਤਾ। ਮੈਂ ਸਿਖਣ ਤੋਂ ਇਨਕਾਰ ਕਰ ਦਿਤਾ ਤੇ ਏਸ ਬਦਲੇ ਡਾਂਗ ਚੋਲ ਤੇ ਪੱਕਾ ਮਿੱਠਾ ਵੀ ਛੱਕਿਆ ਪਰ ਮੈਂ ਅੜਿਆ ਰਿਹਾ ਕਿ ਮੈਂ ਏਸ ਦਾ ਸ਼ਾਗਿਰਦ ਨਹੀਂ ਬਨਣਾ। ਤਿੰਨ ਦਿਨ ਮਾਰ ਖਾਣ ਬਾਅਦ ਸੰਕਟ ਟਲ ਗਿਆ।

ਪਿਆਰਾ ਸਿੰਘ ਤੇ ਭਾਈ ਲਾਲ ਨਨਕਾਣੇ ਸਾਹਿਬ ਦੇ ਰਾਗੀ ਸਨ ਇਹਨਾਂ ਨਾਲ ਇਕ ਤਬਲੇ ਵਾਲਾ ਸੀ ਜੀਤ ਸਿੰਘ। ਉਸ ਨੇ ਮੈਨੂੰ ਤਿੰਨ ਤਾਰ ਸਿਖਾਈ। ਪਿਤਾ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਅਰਜ਼ ਕਰਕੇ ਨਨਕਾਣੇ ਸਾਹਿਬ ਦੇ ਨਾਮਧਾਰੀ ਗੁਰਦੁਆਰੇ ਵਿਚ ਇਕ ਕਮਰਾ ਲੈ ਦਿਤਾ ਹੋਇਆ ਸੀ ਅਭਿਆਸ ਵਾਸਤੇ। ਵਲਟੋਹੇ ਦਾ ਹੋਲਾ ਆ ਗਿਆ।

ਦੂਜੇ ਦਿਨ ਸ਼ਾਮ ਨੂੰ ਮੱਥਾ ਟੇਕਿਆ। ਗਲ ਵਿਚ ਪੱਲਾ ਪਾ ਕੇ ਮੇਰੇ ਪਿਤਾ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਗੇ ਖਲੋ ਗਏ।

ਸਤਿਗੁਰਾਂ ਕਿਹਾ "ਸੰਤ ਖਿਉਣ ਸਿੰਘ ਜੀ ਕੀਹ ਗੱਲ ਐ।" ਮੇਰੇ ਦਿਲ ਵਿਚ ਗੱਲ ਆਈ ਕਿ ਮੇਰੇ ਪਿਓ ਦਾ ਨਾਮ ਤਾਂ ਸਤਿਗੁਰੂ ਜਾਣਦੇ ਨੇ ਨਾਲੇ ਸੰਤ ਆਖਿਐ। ਮੈਂ ਓਦੋਂ ਹੋਲਾ ਜਿਹਾ ਸਾਂ।

ਮੇਰੇ ਪਿਤਾ ਨੇ ਕਿਹਾ ਕਿ ਮੈਂ ਹੱਲੇ ਦਾ ਦੀਵਾਨ ਲਾਉਂਦਾ ਹਾਂ। ਬਥੇਰਾ ਲਾਇਆ ਹੈ। ਮੇਰਾ ਚਿੱਤ ਕਰਦਾ ਹੈ ਕਿ ਮੁੰਡੇ ਰਾਗੀ ਬਣਾ ਲਈਏ। ਇਹਨਾਂ ਨੂੰ ਘਰ ਉਸਤਾਦ ਰਖ ਕੇ ਪੰਜ ਸ਼ਬਦ ਸਿਖਾਏ ਨੇ ਉਹ ਆਪ ਜੀ ਨੂੰ ਸੁਨਾਉਣਾ ਚਾਹੁੰਦੇ ਹਾਂ। ਇਹਨਾਂ ਨੂੰ ਆਸ਼ੀਰਵਾਦ ਦਿਓ ਕਿ ਇਹ ਰਾਗੀ ਬਣ ਜਾਣ। ਸਤਿਗੁਰਾਂ ਕਿਹਾ ਸੁਣਾਓ।

ਉਦੋਂ ਗੋਲ ਦਾਇਰਾ ਹੁੰਦਾ ਸੀ। ਰਾਗੀ ਸਤਿਗੁਰਾਂ ਤੋਂ ੧੦ ਕੁ ਕਦਮ ਦੂਰ ਹੁੰਦੇ ਸਨ। ਜਦੋਂ ਅਸੀਂ ਬੋਲੇ, ਸੱਚੇ ਪਾਤਸ਼ਾਹ ਕਹਿਣ ਲਗੇ ਬੱਚਿਆਂ ਦੀ ਆਵਾਜ਼ ਬਾਰੀਕ ਏ ਸਮਝ ਨਹੀਂ ਆਉਂਦੀ। ਫੇਰ ਸਾਨੂੰ ਲਾਗੇ ਕਰਕੇ ਖੇਸ ਵਿਛਾ ਦਿੱਤਾ। ਸ਼ਬਦ ਪੜ੍ਹਿਆ ਸਤਿਗੁਰੂ ਬਹੁਤ ਖੁਸ਼ ਹੋਏ।

ਸਤਿਗੁਰਾਂ ਆਖਿਆ ਬੜਾ ਸੁਆਦ ਆਇਐ ਇਕ ਹੋਰ ਸੁਣਾਓ।

ਮੈਂ ਆਪਣੇ ਸੁਭਾਅ ਅਨੁਸਾਰ ਕਿਹਾ ਜੀ ਸਾਨੂੰ ਕੁਲ ਪੰਜ ਸ਼ਬਦ ਯਾਦ ਨੇ। ਦੋ ਅੱਜ ਸੁਣਾ ਦਿਤੇ ਨੇ ਦੋ ਕਲ੍ਹ ਸੁਣਾਵਾਂਗੇ, ਇਕ ਪਰਸੋਂ। ਜੇ ਅਸਾਂ ਅੱਜ ਹੀ ਪੰਜ ਸੁਣਾ ਦਿਤੇ ਤਾਂ ਕਲ੍ਹ ਨੂੰ ਲੋਕਾਂ ਕਹਿਣੈ ਇਹਨਾਂ ਨੂੰ ਇਹ ਹੀ ਸ਼ਬਦ ਯਾਦ ਨੇ। ਸਤਿਗੁਰੂ ਜੀ ਬੜੇ ਹੱਸੇ। ਕਹਿਣ ਲਗੇ ਮੁੰਡਾ ਬੜਾ ਤੇਜ਼ ਐ। ਫੇਰ ਅਸੀਂ ਇਕ ਹੋਰ ਸ਼ਬਦ ਸੁਣਾਇਆ।

ਪਿਤਾ ਜੀ ਕਹਿਣ ਲਗੇ ਜੀ ਆਸ਼ੀਰਵਾਦ ਦਿਓ। ਸਤਿਗੁਰੂ ਕਹਿਣ ਲਗੇ ਸਵੇਰੇ ਦਸਾਂਗੇ। ਜਿਹੜੇ ਦੋ ਸ਼ਬਦ ਰਹਿੰਦੇ ਸਨ ਉਹ ਸਵੇਰੇ ਸੁਣਾਏ।

ਸਵੇਰੇ ਮੇਰੇ ਪਿਤਾ ਜੀ ਫੇਰ ਹੱਥ ਜੋੜ ਕੇ ਖਲੋ ਗਏ ਤਾਂ ਸਤਿਗੁਰੂ ਕਹਿਣ ਲਗੇ ਓਏ ਖਿਉਣ ਸਿਹਾਂ ਕੀ ਆਹਨਾਂ ਏਂ। ਤੂੰ ਮੁੰਡੇ ਈ ਮੈਨੂੰ ਦੇ ਦੇ। ਮੁੰਡੇ ਤੇਰੇ ਐਸੇ ਰਾਗੀ ਬਣਾ ਦਿਆਂਗਾ ਕਿ ਦੁਨੀਆਂ ਵਿਚ ਪਤਾ ਲੱਗ ਜਾਏ। ਇਹਨਾਂ ਵਰਗਾ ਰਾਗੀ ਹੀ ਨਹੀਂ ਕੋਈ ਹੋਏਗਾ। ਏਨੀ ਗੱਲ ਸੁਣ ਕੇ ਬਾਪੂ ਜੀ ਕਹਿਣ ਲੱਗੇ ਜੀ ਇਹ ਤਾਂ ਤੁਹਾਡੇ ਹੀ ਦਿਤੇ ਨੇ। ਤੁਸੀਂ ਹੀ ਲੈ ਲਵੋ।

*** ਓਦੋਂ ਕਿੰਨੀ ਉਮਰ ਸੀ ਤੁਹਾਡੀ ?**

—ਅੱਠ ਸਾਢੇ ਅੱਠਾਂ ਦਾ ਹੋਵਾਂਗਾ। ਜਦੋਂ ਜੋੜੀ ਵਜਾਉਂਦਾ ਸਾਂ ਜਾਂ ਤਾਂ ਕਿਸੇ ਦੀ ਗੋਦੀ ਵਿਚ ਬਹਿ ਕੇ ਵਜਾਂਦਾ ਸਾਂ ਜਾਂ ਸਿਰਹਾਣੇ ਦੇ ਉਤੇ ਬਹਿ ਕੇ। ਓਦੋਂ ਲੰਮੀਆਂ ਜੋੜੀਆਂ ਹੁੰਦੀਆਂ ਸਨ।

**—ਪੜ੍ਹਾਈ ? ਹੋਰ ਘਰ ਦਾ ਕੰਮ ?**

— ਪੜ੍ਹਾਈ ਗੁਰਦੁਆਰੇ ਕਰਦੇ ਸਾਂ। ਸਕੂਲਾਂ ਵਿਚ ਪੜ੍ਹਣ ਦੀ ਤਾਂ ਮਨਾਹੀ ਸੀ। ਘਰ ਦਾ ਕੰਮ ਵੀ ਸਾਰਾ ਕਰਦੇ ਸਾਂ। ਮਾਲ ਡੰਗਰ ਚਾਰਨਾਂ ਤੇ ਕੀਰਤਨ ਅਭਿਆਸ ਵੀ ਕਰਨਾ।

*** ਫੇਰ ਅਗੋਂ ਕਿਵੇਂ ਹੋਈ**

—ਜਦੋਂ ਸਚੇ ਪਾਤਸ਼ਾਹ ਨੇ ਆਖਿਆ ਕਿ ਬੱਚੇ ਅਸੀਂ ਆਪੇ ਸਿਖਾ ਲਾਂ ਗੇ ਤਾਂ ਮੈਂ ਕਿਹਾ ਜੀ ਮੇਰਾ ਪਿਓ ਬਿਨਾਂ ਜੀਅ ਨਹੀਂ ਲਗਦਾ। ਸਤਿਗੁਰ ਕਹਿਣ ਲਗੇ ਜੀਅ ਤੇਰਾ ਮੈਂ ਆਪੇ ਲਾ ਲਾਂਗਾ। ਤੂੰ ਫਿਕਰ ਨਾ ਕਰ ਪਰਸੋਂ ਨੂੰ ਭੈਣੀ ਸਾਹਿਬ ਆ ਜਾਇਓ। ਅਸੀਂ ਸਾਜ ਚੁੱਕ ਕੇ ਭੈਣੀ ਸਾਹਿਬ



Namdhari Elibrary NamdhariElibrary@gmail.com

ਆ ਗਏ ਤੇ ਪਿਤਾ ਜੀ ਘਰ ਚਲੇ ਗਏ।

ਸਤਿਗੁਰਾਂ ਨੇ ਮੇਰੇ ਪਿੰਡੇ ਤੇ ਹੱਥ ਫੇਰਿਆ, ਪਿਆਰ ਕੀਤਾ। ਆਪਣੀ ਉਂਗਲੀ ਲਾ ਕੇ ਭੈਣੀ ਸਾਹਿਬ ਫਿਰਦੇ ਰਹੇ। ਉਹਨਾਂ ਏਨਾਂ ਪਿਆਰ ਦੁਲਾਰ ਦਿਤਾ ਕਿ ਘਰ ਭੁਲ ਹੀ ਗਿਆ। ਮੇਰਾ ਉਹਨਾਂ ਬਿਨਾਂ ਜੀਅ ਹੀ ਨਾ ਲੱਗੇ।

ਸੱਚੇ ਪਾਤਸ਼ਾਹ ਨੇ ਸਾਨੂੰ ਆਪ ਸੰਗੀਤ ਦੀ ਤਾਲੀਮ ਦੇਣੀ। ਦਰਸ਼ਨ ਸਿੰਘ ਮੇਰੇ ਤੋਂ ਸਿਆਣੇ ਸਨ ੮-੯ ਸਾਲ। ਮੈਨੂੰ ਝੱਪ ਤਾਲ, ਦਾਦਰਾ, ਨਕਟਾ ਤਾਲ, ਇਕ ਤਾਲ ਸਿਖਾਏ।

** ਇਹ ਨਕਟਾ ਕੀ ਹੋਇਆ ?*

— ਇਹ ਕਹਿਰਵੇ ਦੇ ਨਾਲ ਮਿਲਦਾ ਹੀ ਏ! ਚਾਚਾ ਭਤੀਜਾ ਈ ਨੇ। ਤੁਹਾਨੂੰ ਵਜਾ ਕੇ ਸੁਣਾਵਾਂਗਾ।

** ਸਤਿਗੁਰੂ ਜੀ ਕਿਵੇਂ ਸਿਖਾਉਂਦੇ ਸਨ ?*

—ਮੈਨੂੰ ਅਗੇ ਬਠਾਲ ਲੈਣਾ। ਮੈਥੋਂ ਜੋੜੀ ਤਕ ਤਾਂ ਅਪੜਿਆ ਨਾ ਜਾਣਾ। ਉੱਤੋਂ ਦੀ ਦੱਸਣਾ ਘੰਟਾ ਘੰਟਾ, ਅੱਧਾ-ਅੱਧਾ ਘੰਟਾ ਫੇਰ ਆਖਣਾ ਹੁਣ ਤੂੰ ਉਠ ਖਲੋ ਲੱਤਾਂ ਥੱਕ ਗਈਆਂ ਨੇ।

ਉਸ ਸਮੇਂ ਕੁਝ ਹੋਰ ਰਾਗੀ ਸਨ ਉਹਨਾਂ ਨੂੰ ਸੁਨਣਾ। ਇਕ ਪ੍ਰੇਮ ਸਿੰਘ ਜੀ ਜਿਸਦੀਆਂ ਅੱਖਾਂ ਦੀ ਜੋਤ ਨਹੀਂ ਸੀ। ਉਹ ਭੂਰੇ ਗਿਲੀਆਂ ਨਾਲ ਹੁੰਦਾ ਸੀ। ਇਕ ਤਾਰਾ ਸਿੰਘ ਸੁਧਾਰ ਦਾ ਸੀ। ਜੋੜੀ ਵਜਾਉਂਦਾ ਸੀ ਸੰਤ ਨਿਧਾਨ ਸਿੰਘ ਆਲਮ ਹੋਰਾਂ ਨਾਲ। ਇਕ ਗਣੇਸ਼ਾ ਸਿੰਘ ਅੰਮ੍ਰਿਤਸਰ ਦਾ, ਮੰਗਲ ਸਿੰਘ ਵਾਜੇ ਵਾਲੇ ਹੁੰਦੇ ਸਨ। ਇਹਨਾਂ ਨੇ ਕੀਰਤਨ ਕਰਨਾ। ਸੱਚੇ ਪਾਤਸ਼ਾਹ ਨੇ ਗੀਤਾਂ (ਤਰਜ਼ਾ) ਦਸਣੀਆਂ ਬਾਅਦ ਵਿਚ ਇਹਨਾਂ ਰਾਗੀਆਂ ਨੂੰ ਸੁਨਣਾ ਬਸ ਕੰਮ ਰੇਹੜੇ ਪੈ ਗਿਆ।

**** ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਏਨੀ ਨੇੜਤਾ ਤੁਹਾਨੂੰ ਨਸੀਬ ਹੋਈ ਹੈ। ਉਹਨਾਂ ਦੇ ਮਹਾਨ ਗੁਣਾਂ ਚੋਂ ਸੰਗੀਤ ਤੋਂ ਇਲਾਵਾ ਵੀ ਤੁਹਾਨੂੰ ਕੁਝ ਪ੍ਰਾਪਤ ਹੋਇਆ ਹੋਵੇਗਾ। ਜਾਂ ਉਹਨਾਂ ਦੇ ਆਲੇ-ਦੁਆਲੇ ਦੇ ਮਾਹੌਲ ਚੋਂ ਤੁਹਾਨੂੰ ਕੀ ਪ੍ਰਾਪਤ ਹੋਇਆ।***

—ਸਤਿਗੁਰੂ ਜੀ ਨੇ ਆਪ ਗਾਇਣ ਕਰਨਾ ਤੇ ਅਸੀਂ ਨਾਲ ਸਾਥ ਦੇਣ ਲਗ ਪਏ। ਕੋਲ ਰਖ ਕੇ ਮਿਹਨਤ ਕਰਵਾਉਂਦੇ ਰਹੇ। ਫੇਰ ਉਹਨਾਂ ਸਾਨੂੰ ਸਰੀਰ ਬਨਾਉਣ ਦੀ ਆਦਤ ਪਾਈ। ਖੁਰਾਕ ਦੇਣੀ ਤੇ ਵਰਜ਼ਸ਼ ਕਰਾਉਣੀ। ਬਜ਼ੁਰਗਾਂ ਸਾਧੂਆਂ ਦੀ ਸੰਗਤ ਕਰਨੀ। ਉਹਨਾਂ ਸਾਧੂਆਂ ਕੋਲੋਂ ਸਤਿਗੁਰੂ ਰਾਮ ਸਿੰਘ ਜੀ ਤੇ ਗੁਰੂ ਹਰੀ ਸਿੰਘ ਜੀ ਬਾਰੇ ਬਚਨ ਬਲਾਸ ਸੁਣਦੇ ਰਹਿਣਾ। ਵੱਡੀ ਸੋਧ ਸਾਨੂੰ ਰਖਾਈ। ਲੰਗਰ ਚੋਂ ਸਤਿਗੁਰਾਂ ਕੋਲੋਂ ਹੀ ਪਰਸ਼ਾਦਾ ਛੱਕਣਾ।




ਇਥੇ ਭੈਣੀ ਸਾਹਿਬ ਹੀ ਮੈਨੂੰ ਕੁੜਤਾ ਪਜਾਮਾ ਕਛਹਿਰਾ ਕੱਟਣ ਸਿਊਣ ਦੀ ਜਾਚ ਦੱਸੀ। ਉਹ ਵੀ ਸਿਊਂਦਾ ਰਿਹਾ।

ਕਿਰਪਾ ਸਿੰਘ ਲਾਂਗਰੀ ਕੋਲੋਂ ਲੰਗਰ ਬਨਾਉਣ ਦੀ ਜਾਚ, ਸਬਜ਼ੀ, ਦਾਲ, ਕੜਾਹ ਪ੍ਰਸ਼ਾਦ, ਪਰਸ਼ਾਦੇ ਬਨਾਉਣ ਦਾ ਹੁਨਰ ਸਿਖਿਆ। ਖੀਰ, ਪਰਾਉਂਠਾ, ਮੂਲੀ ਵਾਲੀ ਰੋਟੀ, ਮਿਸੀ ਰੋਟੀ, ਪਕੌੜੇ ਬਨਾਉਣੇ, ਸ਼ਰਦਾਈ ਬਨਾਉਣਾ ਇਹ ਸਭ ਉਹਨਾਂ ਦਸਿਆ।

ਫੇਰ ਸੱਚੇ ਪਾਤਸ਼ਾਹ ਨੇ ਥੋਹੜੀ ਥੋਹੜੀ ਹਿਕਮਤ ਦੀ ਗੱਲ ਵੀ ਦੱਸੀ। ਸੰਖੀਏ ਕਿਹੜੇ ਕਿਹੜੇ ਪੈਂਦੇ ਨੇ। ਸੰਖੀਏ ਨੂੰ ਕਿਹੜੇ ਰੁਖ ਮਾਰਨਾ ਹੈ। ਬੁਖਾਰ ਲਈ, ਹੈਜ਼ੇ, ਗੰਘੜ ਦੀ ਦਵਾਈ ਉਹ ਵੀ ਬਣਾਉਂਦਾ ਰਿਹਾ। ਗਲੇ ਦਾ ਸੱਤ, ਨਮੂਨੀਆ, ਅਤੀਸਾਰ, ਸਿਲ੍ਹ, ਅੰਦਰ ਦੀ ਬੀਮਾਰੀ ਬਾਰੇ ਦਸਿਆ।

ਇਕ ਹਰੜ ਦੱਸੀ ਕਿ ਹੱਥ ਵਿਚ ਫੜ ਕੇ ਜੰਗਲ ਬਹਿ ਜਾਵੋ ਜੰਗਲ ਆਈ ਜਾਵੇਗਾ। ਜਦੋਂ ਰੱਖ ਦਿਓ ਬੰਦ ਹੋ ਜਾਵੇਗਾ। ਉਹ ਇਕ ਹਰੜ ਉਦੋਂ ਹੀ ੫੦੦ ਰੁਪਏ ਦੀ ਦੱਸੀ ਜਾਂਦੀ ਸੀ। ਆਮ ਮਿਲਦੀ ਵੀ ਨਹੀਂ ਸੀ।

(ਸੰਤ ਖਜ਼ਾਨ ਸਿੰਘ ਦਾ ਰੌਂ ਹੁਣ ਪੁਰਾਣੀਆਂ ਗੱਲਾਂ ਦੱਸਣ ਦਾ ਬਣ ਗਿਆ ਸੀ। ਭਾਵੇਂ ਆਸਾ ਦੀ ਵਾਰ ਦੇ ਜ਼ੋਰਦਾਰ ਕੀਰਤਨ ਬਾਅਦ ਉਹਨਾਂ ਦਾ ਸਰੀਰ ਤੇ ਗਲਾ ਵੀ ਥੱਕਿਆ ਪਿਆ ਸੀ। ਪਰ ਯਾਦਾਂ ਦਾ ਵੇਗ ਫੁਟ ਪਿਆ। ਸਤੰਬਰ ਮਹੀਨੇ ਦੀ ਸੁਹਾਣੀ ਰੁੱਤ ਵਿਚ ਉਹਨਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਰੂਹਾਨੀ ਜੀਵਨ ਚੋਂ ਲਈਆਂ ਸਿਖਿਆਵਾਂ ਦਾ ਜ਼ਿਕਰ ਕੀਤਾ। ਉਹਨਾਂ ਦਾ ਵਾਰਤਾਲਾਪ ਜਾਰੀ ਸੀ।)



Namdhari Elibrary NamdhariElibrary@gmail.com

"ਸਤਿਗੁਰਾਂ ਨੇ ਸਾਨੂੰ ਬਹੁਤ ਕੁਝ ਦਿਤਾ ਬਹੁਤ ਕੁਝ ਸਿਖਾਇਆ। ਸਾਧ ਸੰਗਤ ਵਿਚ ਕਿਵੇਂ ਵਿਚਰਨਾ ਹੈ। ਸਾਧੂ ਦੇ ਜਾਈਏ ਤਾਂ ਹੱਥ ਇਸ ਤਰ੍ਹਾਂ ਜੋੜਣੇ ਚਾਹੀਦੇ ਹਨ। ਮੱਥਾ ਇਵੇਂ ਟੇਕਣਾ ਹੈ। ਸਾਧੂ ਦੇ ਬਰਾਬਰ ਨਹੀਂ ਬੈਠਣਾ। ਜੇ ਬਦੋਬਦੀ ਬੈਠਾਉਣ ਤਾਂ ਪਹਿਲਾਂ ਮੰਨਣਾ ਨਹੀਂ ਜੇ ਬਾਰ ਬਾਰ ਕਹਿਣ ਤਾਂ ਪੈਂਦ ਵਲ ਬਹਿਣਾ। ਪੈਂਦ ਵਲ ਖਲੋ ਕੇ ਸਤਿ ਸ੍ਰੀ ਅਕਾਲ ਕਹਿਣੀ।

ਜੈਸਾ ਆਦਮੀ ਹੋਵੇ ਉਹੀ ਜਿਹੀ ਹੀ ਗੱਲ ਕਰਨੀ ਹੈ। ਇਹ ਸਾਰੀਆਂ ਗੱਲਾਂ ਸੱਚੇ ਪਾਤਸ਼ਾਹ ਜੀ ਨੇ ਆਪ ਸਿਖਾਈਆਂ ਦੋਹਾਂ ਭਰਾਵਾਂ ਨੂੰ। ਦਰਸ਼ਨ ਸਿੰਘ ਦਾ ਸੁਭਾਅ ਸਾਧੂਆਂ ਵਾਲਾ ਸੀ ਮੇਰਾ ਸੁਭਾਅ ਹਸਮੁਖਾ ਸੀ।

*• ਚੰਚਲ ਟਾਈਪ ਸੀ ?*

— ਚੰਚਲ ਟਾਈਪ ਸੀ ਪਰ ਚਵਲ ਚੰਚਲ ਨਹੀਂ ਜਰਾ ਸ਼ਾਹਾਨਾ ਜਿਹੀ ਚੀਜ਼ ਸੀ ਕਲਾਕਾਰਾਂ ਵਾਲਾ।

(ਕਲਾਕਾਰ ਦੀ ਗੱਲ ਚਲੀ ਤਾਂ ਮੈਂ ਪੁਛਿਆ ਤੁਸੀਂ ਘੁੰਗਰੂ ਤਬਲੇ ਨਾਲ ਵਜਾਉਂਦੇ ਹੋ। ਤਾਲ ਲੈਅ ਦੇ ਪੂਰੇ ਹੋ ਇਹ ਤਾਂ ਨ੍ਰਿਤ ਵਾਲਿਆਂ ਦਾ ਖਾਸਾ ਹੈ।)

ਖਜ਼ਾਨ ਸਿੰਘ ਜੀ ਦਾ ਉੱਤਰ ਸੀ ਕਿ "ਮੈਂ ਤਾਂ ਬਾਕਾਇਦਾ ਨ੍ਰਿਤ ਸਿਖਿਆ ਸੀ ਅਤੇ ਪੈਰਾਂ ਨੂੰ ਘੁੰਗਰੂ ਬੰਨ੍ਹ ਕੇ ਨੱਚ ਲੈਂਦਾ ਸੀ।" (ਉਹਨਾਂ ਫਿਰ ਇਸ ਨਾਚ ਦੇ ਕਈ ਦ੍ਰਿਸ਼ ਵੀ ਸੁਣਾਏ।) ਉਮਰ ਵੱਡੀ ਹੋਣ ਕਰਕੇ ਨ੍ਰਿਤ ਤਾਂ ਤਿਆਗ ਦਿਤਾ ਪਰ ਦਿਲ 'ਚ ਲੈਅ ਤਾਲ ਹੋਰ ਡੂੰਘਾ ਬੈਠ ਗਿਆ। ਖਜ਼ਾਨ ਸਿੰਘ ਹੋਰਾਂ ਫਿਰ ਕਈ ਤਜਰਬੇ ਕੀਤੇ ਤਬਲੇ ਦੇ ਨਾਲ ਘੁੰਗਰੀਆਂ ਵਜਾਉਣ ਦੇ। ਫਿਰ ਉਹਨਾਂ ਖੂੰਟੀ ਬਣਾ ਕੇ ਵਿਚ ਤਾਰ ਪਾਕੇ ਘੁੰਗਰੀਆਂ ਦਾ ਜੁਗਾੜ ਬਣਾ ਲਿਆ ਜੋ ਉਹ ਹੱਥ ਵਿਚ ਇਵੇਂ ਛੁਪਾ ਲੈਂਦੇ ਜਿਵੇਂ ਜਾਦੂਗਰ ਮੁਰਗੀ ਦਾ ਆਂਡਾ ਲੁਕਾ ਲੈਂਦਾ ਹੈ।

ਇਕ ਵਾਰਤਾ ਖਜ਼ਾਨ ਸਿੰਘ ਹੋਰਾਂ ਸੁਣਾਈ—ਪਸ਼ੌਰ ਬਾਬਾ ਸ੍ਰੀ ਚੰਦ ਜੀ ਦਾ ਮੇਲਾ ਸੀ। ਇੱਕੀ ਜੋੜੀਆਂ ਅੰਬਰਸਰੋਂ ਰਬਾਬੀਆਂ ਦੀਆਂ ਗਈਆਂ ਸਨ। ਸੰਤ ਨਿਧਾਨ ਸਿੰਘ ਆਲਮ ਸਮੇਤ ਅਸੀਂ ਵੀ ਬਾਰਾਂ ਜਣੇ ਗਏ ਸਾਂ। ਬਹੁਤ ਵੱਡੀ ਬਿਲਡਿੰਗ, ਬਹੁਤ ਵੱਡਾ ਮੇਲਾ ਪੰਜ ਦਿਨ ਚਲਿਆ ਦੁਨੀਆ ਹੁੰਮ ਹੁਮਾ ਕੇ ਪੁੱਜੀ ਹੋਈ ਸੀ। ਸਾਨੂੰ ਦੋ ਦਿਨ ਸਮਾਂ ਨਾ ਮਿਲਿਆ। ਫੇਰ ਕਿਸੇ ਕਿਹਾ ਉਹ ਬੱਚੇ ਆਏ ਨੇ ਭੈਣੀ ਸਾਹਿਬੋਂ। ਤੁਸੀਂ ਵਕਤ ਦਿਓ ਤਾਂ ਸਹੀ ਭਾਵੇਂ ਦਸ ਮਿੰਟ ਹੀ ਦਿਓ। ਉਹਨਾਂ ਸਾਨੂੰ ਦੁਪਹਿਰ ਨੂੰ ੧੫ ਮਿੰਟ ਦਾ ਸਮਾਂ ਦਿਤਾ ਕਿ ਭੈਣੀ ਸਾਹਿਬ ਦੇ ਬੱਚੇ ਕੀਰਤਨ ਕਰਨਗੇ।

ਅਰਦਾਸਾ ਸੋਧ ਕੇ ਪਹਿਲੋਂ ਅਸਾਂ ਸ਼ਾਨ ਵਜਾਇਆ, ਘੁੰਗਰੂ ਵਜਾਏ, ਪਹਿਲਾਂ ਚਾਰ ਤਾਲ ਗਾਇਆ ਫੇਰ ਤਿੰਨ ਤਾਲ ਵਿਚ ਫੇਰ ਕਵਾਲੀ ਸ਼ੈਲੀ ਵਿਚ। ਅਸਾਂ ਮਾਫੀ ਮੰਗੀ ਜੀ ਵਕਤ ੧੫ ਮਿੰਟ ਤੋਂ ਉਪਰ ਹੋ ਗਿਐ ਸਾਨੂੰ ਦਸਿਆ ਨਹੀਂ ਗਿਆ। ਉਹ ਕਹਿਣ ਲਗੇ ਘੜੀਆਂ ਘੁੜੀਆਂ ਸਭ ਬੰਦ ਨੇ। ਤੁਸੀਂ ਕਰੋ ਕੀਰਤਨ। ਡੇਢ ਪੌਣੇ ਦੋ ਘੰਟੇ ਕੀਰਤਨ ਕੀਤਾ.....ਘੁੰਗਰੂ ਰੁਮਾਲ 'ਚ ਵਲ੍ਹੇਟ ਕੇ ਜੇਬ ਵਿਚ ਪਾ ਲਏ। ਉਹ ਕਹਿਣ ਜਿਹੜੇ ਤੁਸੀਂ ਘੁੰਗਰੂ ਵਜਾਉਂਦੇ ਹੋ ਉਹ ਕਿਵੇਂ ਵਜਾਉਂਦੇ ਹੋ। ਮੈਂ ਕਿਹਾ ਜਦੋਂ ਰਸ ਬਣਦੈ ਕੁਦਰਤੀ ਅਪਛਰਾਂ ਹੀ ਆਣ ਕੇ ਵਜਾਉਂਦੀਆਂ ਨੇ। ਕਿਸੇ ਨੂੰ ਦਿਸਦੀਆਂ ਨਹੀਂ। ਦੋ ਦਿਨ ਏਦਾਂ ਹੀ ਲੰਘ ਗਏ। ਪੰਜਵੇਂ ਦਿਨ ਜਿਸ ਦਿਨ ਭੋਗ ਪਿਆ ਫਿਰ ਪਰਧਾਨ ਸਾਹਿਬ ਕਹਿਣ ਲੱਗੇ, "ਮੈਂ ਬੇਨਤੀ ਕਰਦਾਂ। ਸਾਧ ਸੰਗਤ ਪੁਛਦੀ ਹੈ ਘੁੰਗਰੂ ਕਿਵੇਂ ਵਜਦੇ ਨੇ। ਮੈਂ ਅਰਜ਼ ਕੀਤੀ ਕਿ ਵਜਾਉਣਾ ਤਾਂ ਮੈਂ ਨਹੀਂ ਦੱਸ ਸਕਦਾ ਪਰ ਚੀਜ਼ ਇਹ ਹੈ। ਮੈਂ ਉਤੋਂ ਫੜ ਕੇ ਗੁੱਛਾ ਜਿਹਾ ਵਿਖਾ ਦਿਤਾ। ਖੜਕਾ ਕੇ ਵਖਾਇਆ। ਉਹਨਾਂ ਵਿਦਾਇਗੀ ਦੇ ਰੇਸ਼ਮ ਦੀ ਪੱਗ ਤੇ ੧੦੧ ਰੁਪਿਆ ਘੁੰਗਰੂਆਂ ਦਾ ਦਿਤਾ।

ਸਾਰੇ ਰਬਾਬੀ ਮੰਨ ਗਏ ਕਿ ਪੁਰਾਣੀ ਗੀਤ ਵੀ ਗਾਉਂਦੇ ਨੇ ਨਾਲ ਸਾਥ ਚਾਰ ਤਾਲ ਪੂਰਾ ਹੁੰਦਾ ਹੈ। ਰਬਾਬੀਆਂ ਕਿਹਾ ਜਦੋਂ ਅੱਖਾਂ ਨਾਲ ਵੇਖਦੇ ਹਾਂ ਤੁਸੀਂ ਦੋ ਲਗਦੇ ਹੋ ਜਦੋਂ ਸੁਣਦੇ ਹਾ ਲਗਦੇ ਚਾਰ ਜਣੇ ਹੋ। ਨਾਲ ਸਾਥ ਵਜਾਉਣਾ, ਠਾਹ, ਦੁਗਣ, ਤਿਗੁਣ, ਨਾਲ ਹੀ ਗਾਉਣਾ।

ਇਕ ਮੇਲਾ ਸਰਦਾਰ ਆਤਮਾ ਸਿੰਘ ਜੀ ਨੇ ਰਾਵਲਪਿੰਡੀ ਰਖਿਆ। ਉਸ ਦਿਨ ਸਵੇਰੇ ਤਿੰਨ ਵਜੇ ਤੋਂ ਆਸਾ ਦੀ ਵਾਰ ਲਗੀ। ਏਨਾ ਰਸ ਬਣਿਆ ਕਿ ੧੦ ਵਜੇ ਤਕ ਕਿਸੇ ਨੂੰ ਹੋਰ ਕੁਝ ਨਾ ਸੁੱਝਿਆ। ਪਰ ਭੋਗ ਤੋਂ ਪਹਿਲਾਂ ਇਕ ਹੋਰ ਮਹਾਨ ਰਾਗੀ ਆਏ ਹੋਏ ਸਨ ਜਿਨ੍ਹਾਂ ਦੀ ਸਿਫਾਰਸ਼ ਸੀ ਸਰਦਾਰ ਜੀ ਵਲੋਂ ਉਹਨਾਂ ਬਹੁਤ ਸੋਹਣੀਆਂ ਗੀਤਾਂ ਗੰਵੀਆਂ ਪਰ ਸਤਿਗੁਰਾਂ ਦਾ ਸਵਾਦ ਕਿਰਕਰਾ ਹੋ ਗਿਆ। ਉਹਨਾਂ ਕਿਹਾ ਸੱਦੋ ਮੁੜ ਕੇ ਮੁੰਡਿਆਂ ਨੂੰ। ਅਸੀਂ ਅਜੇ ਹੱਥ ਧੋ ਕੇ ਦਹੀਂ ਵਰਗੀ ਗਾਹੜੀ ਸ਼ਰਦਾਈ ਪੀਣ ਹੀ ਲਗੇ ਸਾਂ ਕਿ ਹੁਕਮ ਆ ਗਿਆ ਤੁਹਾਨੂੰ ਸੱਚੇ ਪਾਤਸ਼ਾਹ ਜੀ ਬੁਲਾਉਂਦੇ ਨੇ।

ਅਸੀਂ ਵਾਪਸ ਦੀਵਾਨ 'ਚ ਆਏ। ਮੁੜ ਸਾਜ਼ ਖੋਹਲੇ ਪੰਜਵੇਂ ਕਾਲੇ ਤੇ ਸੁਰ ਰਖਿਆ ਤੇ ਸ਼ਬਦ ਪੜ੍ਹਿਆ "ਤੁਮ ਘਰ ਆਵਹੁ ਮੇਰੇ ਮੀਤ......"। ਸਤਿਗੁਰੂ ਜੀ ਪਰਮਾਣ ਤੇ ਪਰਮਾਣ ਦੇਣ ਲਗੇ।

ਸਾਰੀ ਸੰਗਤ ਵਿਚ ਵੈਰਾਗ ਛਾ ਗਿਆ। ਦੋ ਘੰਟੇ ਲਗ



Namdhari Elibrary NamdhariElibrary@gmail.com

ਗਏ। ਫਿਰ ਦੋਵੇਂ ਬਾਹਵਾਂ ਉਚੀਆਂ ਕਰ ਕੇ ਕਹਿਣ ਲਗੇ, ਬਸ ਓਦੇ ਮੁੰਡਿਓ। ਉਸ ਦਿਨ ਤੋਂ "ਆਵਹੁ ਮੇਰੇ ਮੀਤ" ਸ਼ਬਦ ਪੜ੍ਹਣ ਦਾ ਰਿਵਾਜ ਪੈ ਗਿਆ। ਸਤਿਗੁਰਾਂ ਨੇ ਪੁਛਿਆ ਕਿਉਂ ਜੀ ਆਇਆ ਅਨੰਦ। ਤਿੰਨ ਤੋਂ ਦਸ ਵਜੇ ਤਕ ਇਹ ਲਗੇ ਰਹੇ ਨੇ ਅਜੇ ਦੋ ਘੰਟੇ ਹੋਰ ਲਾ ਸਕਦੇ ਨੇ।

***ਛੋਟੇ ਹੁੰਦਿਆਂ ਤਾਂ ਖੇਡਣ ਨੂੰ ਜੀਅ ਕਰਦੈ ਸੌਣ ਨੂੰ ਮਨ ਕਰਦੈ। ਇਹ ਦਿਨ ਕਿਵੇਂ ਕੱਢੇ ਤੁਸਾਂ।***

—ਨੀਂਦ ਤਾਂ ਮੈਨੂੰ ਬਹੁਤ ਆਉਂਦੀ ਸੀ। ਮੈਂ ਸੁੱਤਾ ਛੇਤੀ ਉਠਦਾ ਨਹੀਂ ਸਾਂ ਅਸਾਂ ਸਤਿਗੁਰਾਂ ਦੇ ਮੰਜੇ ਦੇ ਥੱਲੇ ਸਉਣਾ। ਅੱਗੇ ਸਫ ਵਿਛੀ ਹੁੰਦੀ ਸੀ। ਭਾਈ ਵਜ਼ੀਰ ਸਿੰਘ, ਸੰਤ ਮੁਹਕਮ ਸਿੰਘ, ਸੰਤ ਬਹਾਦਰ ਸਿੰਘ ਤੇ ਕਿਰਪਾ ਸਿੰਘ ਲਾਂਗਰੀ ਥੱਲੇ ਬਰਾਜਦੇ। ਮੈਨੂੰ ਦਰਸ਼ਨ ਸਿੰਘ ਨੇ ਉਠਾਉਣਾ ਪਰ ਮੈਂ ਨਾ ਉਠਣਾ। ਸਤਿਗੁਰਾਂ ਜੰਗਲ ਪਾਣੀ ਜਾ ਕੇ ਦਾਤਣ ਕਰ ਮਾਲਸ਼ ਕਰਾਉਣ ਬੈਠਣਾ। ਉਦੋਂ ਮੈਨੂੰ ਥਲਿਓਂ ਖਿਚ ਲੈਣਾ ਜਿਵੇਂ ਕਤੂਰੇ ਨੂੰ ਖਿੱਚੀ ਦਾ ਹੈ। ਕਹਿਣਾ ਉਠ ਆਸਾ ਦੀ ਵਾਰ ਲਾਉਣੀ ਹੈ ਨਹਾ ਲੈ। ਮੈਂ ਕਹਿਣਾ ਮੈਂ ਨਹੀਂ ਨਹਾਉਣਾ ਮੈਂ ਨਹੀਂ ਲਾਉਣੀ ਆਸਾ ਦੀ ਵਾਰ।

ਭਾਈ ਨੇ ਸਤਿਗੁਰਾਂ ਦਾ ਆਸਣ ਵਿੱਛਾ ਕੇ, ਅਸ਼ਨਾਨ ਕਰਾ ਕੇ, ਸਤਿਗੁਰਾਂ ਨੂੰ ਛੱਡ ਕੇ ਆਉਣਾ। ਦਰਸ਼ਨ ਸਿੰਘ ਤੇ ਮਹੰਤ ਇੰਦਰ ਸਿੰਘ ਨੇ ਸਲੋਕ ਸ਼ੁਰੂ ਕਰ ਦੇਣੇ। ਭਾਈ ਨੇ ਆ ਜਾਣਾ ਤੇ ਭਾਈ ਵਜ਼ੀਰ ਸਿੰਘ ਨੇ ਗੜਵਾ ਪਾਣੀ ਦਾ ਮੇਰੇ ਸਿਰ ਵਿਚ ਪਾਉਣਾ ਸਫ ਤੇ ਖਲਾਰ ਕੇ ਮੇਰੀ ਕੱਛ ਬਦਲਣੀ ਕਪੜੇ ਪਾ ਕੇ ਕਹਿਣਾ, "ਮੈਂ ਆਪੇ ਧੋ ਲਵਾਂਗਾ ਕਛਿਹਰਾ"। ਫੇਰ ਮੇਰੀ ਜੋੜੀ ਚੁੱਕ ਕੇ ਲੈ ਜਾਣੀ।

ਸੰਤ ਆਲਾ ਸਿੰਘ ਨੇ ਸਤਿਗੁਰਾਂ ਨੂੰ ਕਹਿਣਾ ਕੀ ਤੁਸੀਂ ਬੱਚੇ ਨੂੰ ਤੰਗ ਕਰਦੇ ਰਹਿੰਦੇ ਹੋ। ਤੁਸੀਂ ਸਿਆਣਾ ਜੋੜੀ ਵਾਲਾ ਰਖੋ।

ਸੱਚੇ ਪਾਤਸ਼ਾਹ ਕਹਿਣ ਲਗੇ, "ਬਚਨ ਤੁਹਾਡਾ ਠੀਕ ਏ ਪਰ ਸਾਨੂੰ ਇਸ ਦਾ ਸੁਖ ਬੜਾ ਏ। ਮਾੜਾ ਆਦਮੀ ਜਥੇਦਾਰ ਅਤਰ ਸਿੰਘ ਨਾਲ ਢੋਲਕੀ ਨਹੀਂ ਵਜਾ ਸਕਦਾ। ਇਹ ਸਾਰੀ ਰਾਤ ਵਜਾਂਦਾ ਏ। ਕਪੜਾ ਇਹ ਸੀ ਲੈਂਦਾ। ਲੰਗਰ 'ਚ ਇਹ ਕੰਮ ਕਰਦੈ, ਜੋੜੀ, ਢੋਲਕੀ ਇਹ ਵਜਾ ਲੈਂਦੇ। ਸਾਰਾ ਦਿਨ ਘੋੜਿਆਂ ਅਗੇ ਭਜਦਾ ਹੈ। ਸਮਾਨ ਲਦਣਾ ਹੋਵੇ ਇਹ ਲੈ ਕੇ ਚਲਾ ਜਾਂਦੈ। ਜਾਂਦਾ ਇਸ਼ਨਾਨ ਕਰਕੇ ਫਿਰ ਸ਼ਾਮ ਦਾ ਦੀਵਾਨ ਲਾ ਦਿੰਦੈ। ਇਕ ਆਦਮੀ ਦੇ ਸੂਟ ਦੀ ਥਾਂ ਇਹਦੇ ਦੋ ਸੀਪ ਜਾਂਦੇ ਨੇ। ਕਾਰ 'ਚ ਬਹਿਣਾ ਹੋਵੇ ਇਹ ਲੱਤਾਂ ਵਿਚ ਹੀ ਆ ਜਾਂਦੈ। ਕਰਾਇਆ ਇਹਦਾ ਅੱਧਾ ਲਗਦੈ। ਸਾਨੂੰ ਜ਼ਰਾ ਸਵੇਰੇ ਉਠਾਉਣ ਦਾ ਹੀ ਕਸ਼ਟ ਹੈ ਉਹ ਵੀ ਠੀਕ ਹੋ ਜਾਵੇਗਾ।

***ਹੁਣ ਜ਼ਰਾ ਆਪਣੇ ਉਸਤਾਦ ਜਨਾਂ ਜਾਂ ਸਮਕਾਲੀ ਕਲਾਕਾਰਾਂ ਦਾ ਜ਼ਿਕਰ ਕਰ ਦਿਓ।***

—ਜਦੋਂ ਅਸੀਂ ਭੈਣੀ ਸਾਹਿਬ ਸਕੂਲ ਵਿਚ ਸਾਂ ਤ੍ਰਾਂ ਉਦੋਂ ਉਧੋ ਖਾਂ ਕਲਾਉਂਤ ਹੁੰਦੇ ਸਨ। ਉਹਨਾਂ ਦੇ ਪੁੱਤਰ ਰਹਿਮਾ, ਅਗੋਂ ਉਹਦਾ ਪੁੱਤਰ ਜਮਾਲ—ਸ਼ੇਰਾ, ਬਾਬਤ ਖਾਂ।

ਉਧੋ ਖਾਂ ਜਵਾਨ ਬੜਾ ਸੀ। ਸੱਚੇ ਪਾਤਸ਼ਾਹ ਨੇ ਬਚਨ ਕੀਤਾ ਕਿ ਉਧੋ ਖਾਂ ਗਲਾਸ ਮੂਧੇ ਕਰ ਕੇ ਉਤੇ ਕੌਲੀ ਰਖੀਆਂ ਵਿਚ ਥਾਲੀਆਂ ਸਨ। ਜਦੋਂ ਦਬ ਕੇ ਤਾਨ ਮਾਰੀ ਤਾਂ ਉਹਨਾਂ ਵਿਚ ਸਰਰ ਸਰਰ ਦੀ ਆਵਾਜ਼ ਆਈ। ਏਨੀ ਛਾਤੀ ਸੀ ਓਹਦੀ, ਬੜਾ ਜਵਾਨ ਸੀ।

ਰਹਿਮੇ ਖਾਂ ਮਾੜੇ ਸਨ ਸਰੀਰੋਂ। ਆਵਾਜ਼ ਸੋਹਣੀ ਸੀ ਇਹਨਾਂ ਦੇ ਸ਼ਾਗਿਰਦ ਸਤਿਗੁਰੂ ਜਗਜੀਤ ਸਿੰਘ ਜੀ, ਮਹਾਰਾਜ ਬੀਰ ਸਿੰਘ ਜੀ, ਅਸੀਂ ਦੋਵੇਂ ਭਰਾ, ਚੰਦਰਹਾਂਸ, ਕੁੰਦਨ ਸਿੰਘ ਨਕਈ, ਪੰਡਿਤ ਰਾਜਿੰਦਰ ਸਿੰਘ, ਤਾਰਾ ਸਿੰਘ ਤਰਨਤਾਰਨੀਆ ਇਕਠੇ ਸਾਂ।

ਉਂਜ ਮੇਰੇ ਉਸਤਾਦ ਭਾਈ ਸੁੰਦਰ ਸਿੰਘ ਸਨ ਜੋ ਭਾਈ ਸ਼ੇਰ ਸਿੰਘ ਦੇ ਛੋਟੇ ਭਰਾ ਸਨ। ਇਹ ਮੀਆਂ ਕਾਦਰ ਬਖਸ਼ ਦੀ ਪਰਨਾਲੀ ਚੋਂ ਸਨ। ਮੀਆਂ ਕਾਦਰ ਬਖਸ਼ ਦਾ ਸ਼ਾਗਿਰਦ ਭਾਈ ਚਰਾਗ, ਉਹਨਾਂ ਦਾ ਸ਼ਾਗਿਰਦ ਭਾਈ ਸੁੰਦਰ ਸਿੰਘ ਤੇ ਸੁੰਦਰ ਸਿੰਘ ਜੀ ਦਾ ਅਗੋਂ ਮੈਂ ਖਜ਼ਾਨ ਸਿੰਘ, ਮੀਆਂ ਕਾਦਰ ਬਖਸ਼ ਮੇਰਾ ਦਾਦਾ ਉਸਤਾਦ ਸੀ।

ਅਜ ਕਲ ਦੇ ਪ੍ਰਸਿੱਧ ਤਬਲਾ ਕਲਾਕਾਰ ਉਸਤਾਦ ਅਲਾ ਰੱਖਾ ਮੀਆਂ ਕਾਦਰ ਬਖਸ਼ ਦੇ ਹੀ ਸ਼ਾਗਿਰਦ ਨੇ। ਬੰਬਈ ਸੰਮੇਲਨ ਤੇ ਅਲਾ ਰੱਖਾ ਜੀ ਨੇ ਮੈਨੂੰ ਕਿਹਾ ਸੀ ਕਿ ਤੂੰ ਮੇਰਾ ਗੁਰਭਾਈ ਏਂ।

ਮੀਆਂ ਕਾਦਰ ਬਖਸ਼ ਨੂੰ ੩੬੦ ਉਖਲੀਆਂ ਦਾ ਮਾਲਕ ਕਿਹਾ ਜਾਂਦਾ ਸੀ। ਉਖਲੀ ਕਹਿੰਦੇ ਨੇ ਤਬਲੇ ਦੇ ਬੋਲ ਨੂੰ। ਮੀਆਂ ਜੀ ਸ੍ਰੀ ਭੈਣੀ ਸਾਹਿਬ ਆਏ। ਇਥੇ ਸਤਿਗੁਰਾਂ ਨੇ ਤਾਲ ਵਾਲੀ ਇਕ ਮਸ਼ੀਨ ਬਣਾਈ ਸੀ। ਚਾਲ ਇਕ ਰਹਿੰਦੀ ਸੀ। ਡੰਡਿਆਂ ਨਾਲ ਤਾਲ ਦੇਣਾ। ਵੱਖ-ਵੱਖ ਨੇ ਫੇਰ ਤਾਲੀ ਦੇਣੀ। ਇਕ ਨੇ ਤਿੰਨ ਤਾਲ ਦੀ, ਇਕ ਨੇ ਇਕ ਤਾਲੇ ਦੀ ਇਕ ਨੇ ਸੂਲ ਫਾਕ ਦੀ ਝੱਪ ਰੂਪਕ ਚਾਰ ਤਾਲ ਦੀ ਪਰ ਗੁਰ



Namdhari Elibrary NamdhariElibrary@gmail.com

ਇਕ ਥਾਂ ਪੈਣਾ। ਡੰਡੇ ਇਕ ਦਿਨ ਪਏ ਰਹਿਣੇ। ਜੇ ਦੂਸਰੇ ਦਿਨ ਵਜਾਉਣ ਲਗਣਾ ਤਾਂ ਪ੍ਰਤੀਤ ਹੋਣਾ ਇਹ ਬੇਸੁਰੇ ਨੇ। ਫੇਰ ਡੰਡਿਆਂ ਨੂੰ ਵਜਾਉਣਾ ਤਾਂ ਉਹਨਾਂ ਸੁਰ ਵਿਚ ਹੋਣਾਂ। ਇਥੋਂ ਤਕ ਕੰਨ ਬਣ ਗਏ ਸਨ।

ਮੀਆਂ ਕਾਦਰ ਬਖ਼ਸ਼ ਜੰਮੂ ਤੋਂ ਇਨਾਮ ਲੈ ਕੇ ਆਏ। ਉਚੇ ਲੰਮੇ ਜਵਾਨ, ਧਾਮਾ ਦੋ ਸਿਆਹੀਆਂ ਵਾਲਾ। ਮੀਆਂ ਕਾਦਰ ਬਖ਼ਸ਼ ਨੇ ਤਬਲਾ ਵਜਾਇਆ ਧਾਮੇ ਚੋਂ ਕਦੇ ਮੀਂਡ ਕਦੇ ਗਤ ਵੀ ਕੱਢੀ।

ਫੇਰ ਸਤਿਗੁਰਾਂ ਕਿਹਾ ਕਿ ਖਜ਼ਾਨ ਸਿੰਘ ਤਬਲਾ ਲੈ ਕੇ ਆਵੇ। ਮੈਂ ਕਿਹਾ ਜੀ ਰੁਸਤਮ ਦੇ ਸਾਹਮਣੇ ਮੈਂ ਵਜਾਵਾਂ ?

ਸਤਿਗੁਰਾਂ ਕਿਹਾ ਮੈਂ ਜੁ ਕਹਿਣਾਂ।

ਜੇ ਸਰਿਆ ਪੁੱਜਿਆ ਵਜਾਇਆ, ਕਾਦਰ ਬਖ਼ਸ਼ ਸੁਣ ਕੇ ਕਹਿਣ ਲੱਗੇ ਉਹ ਤੂੰ ਕਿਦਾ ਸ਼ਾਗਿਰਦ ਹੈਂ ?

ਜੀ ਸੁੰਦਰ ਸਿੰਘ ਜੀ ਦਾ।

ਫੇਰ ਨਜ਼ਰ ਨਹੀਂ ਰੱਖੀ

ਜੀ ਮੈਂ ਤੁਹਾਡੇ ਵਲ ਵੇਖ ਰਿਹਾ ਸਾਂ।

ਓਏ ਤੂੰ ਬੜਾ ਲੁੱਚਾ ਏਂ।

ਜੀ ਮੈਂ ਸੋਧ ਰਖੀ ਹੈ ਇਸ ਕਰਕੇ ਮੈਂ ਸੁੱਚਾ ਹਾਂ ਜੀ।

ਮੈਂ ਲੈਆਂ ਬਦਲ ਬਦਲ ਕੇ ਵਜਾਇਆ। ਉਹ ਬਹੁਤ ਖੁਸ਼ ਹੋਏ।

ਉਦੋਂ ਤੋਂ ਬਾਅਦ ਬਾਕੀ ਦਾ ਭਾਈਚਾਰਾ ਤਾਂ ਵੱਖ ਵੱਖ ਤਾਲਾਂ ਤੇ ਲੈਆਂ ਨੂੰ ਬਦਲਣਾ ਤਾਂ ਛੱਡ ਗਿਆ। ਮੈਂ ਲਗਾ ਰਿਹਾ। ਮੇਰੇ ਸੁਭਾਅ ਦਾ ਅੰਗ ਬਣ ਗਿਆ। ਇਹਨਾਂ ਸਤਿਗੁਰਾਂ (ਸਤਿਗੁਰੂ ਜਗਜੀਤ ਸਿੰਘ ਜੀ) ਨੂੰ ਵੀ ਓਦੋਂ ਦੀ ਆਦਤ ਪਈ ਹੋ। ਇਹ ਗਿਆਰਾਂ ਮਾਤਰਾਂ ਪੌਣੀਆਂ ਤੇ ਸਵਾਈਆਂ ਮਾਤਰਾਵਾਂ ਵਿਚ ਗਾ ਲੈਂਦੇ ਨੇ। ਵੱਖ-ਵੱਖ ਮਾਤਰਾਵਾਂ ਵਿਚ ਘਟ ਵਧ ਮਾਤਰਾਵਾਂ ਵੀ ਫਿਟ ਕਰ ਲੈਂਦੇ ਨੇ ਤਿਹਾਹੀਆਂ ਤਿਆਰ ਕਰਕੇ ਮੌਕੇ ਤੇ ਹੀ ਸਮ ਤੇ ਆ ਜਾਂਦੇ ਨੇ। ਮੈਂ ਤਾਂ ਚੰਚਲ ਵਿਚ ਕਹਿਰਵਾ ਦਾਦਰਾ, ਧਮਾਰ ਵਿਚ ਕਹਿਰਵਾ ਝੱਪ ਤਾਲ ਤੇ ਹੋਰ ਜਾਂ ਇਵੇਂ ਹੀ ਇਕ ਤਾਲ ਵਿਚ ਹੋਰ ਵੱਖ ਤਾਲਾਂ ਦੇ ਬੋਲ ਮਾਤਰਾਵਾਂ ਠਾਹ ਦੁਗਣ ਤੇ ਪੁਠੀ ਲੈਅ 'ਚ ਵਜਾਉਂਦਾ ਹਾਂ ਤਾਂ ਕਿੰਨਾ ਕੁਝ ਬਣ ਜਾਂਦਾ ਹੈ। ਲੋਕ ਖੁਸ਼ ਹੋ ਜਾਂਦੇ ਨੇ।

ਇਕ ਵਾਰ ਉਸਤਾਦ ਵਲਾਇਤ ਖਾਂ ਸਿਤਾਰ ਵਾਲੇ ਤੇ ਪੰਡਿਤ ਕ੍ਰਿਸ਼ਨ ਮਹਾਰਾਜ ਬਨਾਰਸ ਵਾਲੇ ਤਬਲਾ ਸਮਰਾਟ ਇੱਕਠੇ ਸ੍ਰੀ ਭੈਣੀ ਸਾਹਿਬ ਆਏ। ਅਸੀਂ ਕੀਰਤਨ ਵਿਚ ਤਿੰਨ ਤਾਲ ਦੀ ਸ਼ਾਨ ਵਿਚ ਸਾਰੀਆਂ ਲੈਆਂ ਵਜਾਈਆਂ। ਪੁਠੀ ਲੈਅ ਵਜਾਈ। ਉਸਤਾਦ ਵਲਾਇਤ ਖਾਂ ਨੇ ਜੱਫੀ ਵਿਚ ਲੈ ਲਿਆ। ਪੰਡਿਤ ਕ੍ਰਿਸ਼ਨ ਮਹਾਰਾਜ ਨੇ ਕਿਹਾ ਤੁਸਾਂ ਮੋਹ ਲਿਆ ਹੈ। ਹੁਣ ਜਦੋਂ ਵੀ ਪਿੰਕੀ (ਸੁਖਵਿੰਦਰ ਸਿੰਘ ਪਿੰਕੀ ਤਬਲੇ ਦਾ ਮਸ਼ਹੂਰ ਕਲਾਕਾਰ) ਬਨਾਰਸ ਜਾਂਦੈ ਤਾਂ ਕ੍ਰਿਸ਼ਨ ਮਹਾਰਾਜ ਪੁਛਦੇ ਨੇ ਉਹ ਬਾਬੇ ਹੁਰਾਂ ਦਾ ਕੀਹ ਹਾਲ ਹੈ।

ਪਿਛੇ ਜਿਹੇ ਸਤਿਗੁਰਾਂ ਨਾਲ ਗਏ ਸਾਂ ਬਨਾਰਸ, ਸੁਖਦੇਵ ਸੁੱਖੀ, ਬਲਜੀਤ, ਮੋਹਣ, ਸੁਖਦੇਵ। ਉਥੇ ਕਿਸ਼ਨ ਮਹਾਰਾਜ ਦੇ ਘਰ ਸੰਗੀਤ ਸਭਾ ਹੋਈ ਨਾਮਧਾਰੀ ਕਾਲਕਾਰਾਂ ਦੀ ਸਭਾ ਵਿਚ ਬਿਸਮਿਲਾ ਖਾਂ ਵੀ ਆਏ ਹੋਏ ਸਨ। ਕਿਸ਼ਨ ਮਹਾਰਾਜ ਕਹਿਣ ਲੱਗੇ ਕਿ ਬਾਬਾ ਜੀ ਤੋਂ ਭੀ ਤਬਲਾ ਜ਼ਰੂਰ ਸੁਨਣਾ ਹੈ। ਮੈਂ ਕਿਹਾ ਜੀ ਏਡੇ ਵੱਡੇ ਮਿਸ਼ਰੀ ਦੇ ਪਹਾੜ ਦੇ ਕੋਲ ਮੈਂ ਗੁੜ ਦੀ ਰੋੜੀ ਕੀ ਕਰ ਸਕਦੀ ਹਾਂ। ਉਹ ਕਹਿਣ ਯਹ ਬਾਤ ਨਹੀਂ ਅਸਾਂ ਜ਼ਰੂਰ ਸੁਨਣੈ। ਸਤਿਗੁਰਾਂ ਆਗਿਆ ਕੀਤੀ ਕਿ ਸੁਣਾਓ। ਮੈਂ ਕਿਹਾ ਜੀ ਮੈਂ ਆਪ ਦੀ ਕਿਰਪਾ ਨਾਲ ਹੀ ਸੁਣਾ ਸਕਦਾ ਹਾਂ ਮੈਨੂੰ ਆਉਂਦਾ ਕੁਝ ਨਹੀਂ।

ਝੱਪ ਤਾਲ ਕਿ ਦਾਦਰਾ ਗਾਵਿਆਂ, ਲੈਆਂ ਵਧਾਈਆਂ ਨਾਲ ਗੰਵਿਆ। ਤੀਸਰੀ ਲੈਅ ਲੈ ਕੇ ਤਿਹਾਈ ਮਾਰੀ। ਦੱਮ ਤਾਂ ਮੈਨੂੰ ਚੜ੍ਹ ਗਿਆ ਤਿਹਾਈ ਮਾਰ ਕੇ ਸਮ ਤੇ ਆਇਆ। ਸਤਿਗੁਰਾਂ ਹੱਥ ਖੜਾ ਕਰ ਕੇ ਕਿਹਾ ਕਿ ਬੱਸ। ਸਭ ਕਹਿਣ ਲਗੇ ਕਿਆ ਬਾਤ ਹੈ। ਕਿਸ਼ਨ ਮਹਾਰਾਜ ਬਿਸਮਿਲਾ ਖਾਂ ਨੂੰ ਕਹਿਣ ਲਗੇ ਕਿਉਂ ਕੈਸੇ ਹੈਂ। ਬਜ਼ੁਰਗ ਹੈਂ। ਮੈਂ ਕਿਹਾ ਜੀ ਹਮ ਤੋਂ ਬੁੜ੍ਹੇ ਹੈਂ। ਬਿਸਮਿਲਾ ਖਾਂ ਕਹਿਣ ਲਗੇ ਹਾ ਹਾ ਹਾ। ਅਭੀ ਤੋਂ ਬੁੜੇ ਹੋ ਜਬ ਜਵਾਨ ਹੋਂ ਗੇ ਕਿਆ ਕਰਤੇ ਹੋਂ ਗੇ।

ਮੈਂ ਵਜਾਉਂਦਾ ਥੋਹੜਾ ਸਾਂ ਵਰ ਬਹੁਤਾ ਸੀ। ਗੁਣ ਮੇਰੇ ਕੋਲ ਕੋਈ ਨਹੀਂ ਬਖਸ਼ਿਸ਼ ਸਤਿਗੁਰਾਂ ਦੀ ਰਹੀ ਹੈ।

ਅੱਠ ਸਾਲ ਦਾ ਆਇਆ ਸਾਂ ਪੈਂਤੀ ਸਾਲ ਵਡਿਆਂ ਸਤਿਗੁਰਾਂ (ਸਤਿਗੁਰੂ ਪ੍ਰਤਾਪ ਸਿੰਘ ਜੀ) ਨਾਲ ਕੀਰਤਨ ਕੀਤਾ। ੩੨-੩੩ ਸਾਲ ਇਹਨਾਂ ਨਾਲ ਹੋ ਗਏ ਨੇ। ਇਸ ਜੱਗ ਵਿਚੋਂ ਕੀਹ ਲੈਣਾ ਹੈ। ਸਾਧ ਸੰਗਤ ਨੇ ਏਨਾ ਪਿਆਰ ਦਿਤਾ ਹੈ..........।

ਕਹਿੰਦਿਆਂ ਕਹਿੰਦਿਆਂ ਸੰਤ ਖਜ਼ਾਨ ਸਿੰਘ ਜੀ ਦੀਆਂ ਅੱਖਾਂ ਨਮ ਹੋ ਗਈਆਂ।


Namdhari Elibrary NamdhariElibrary@gmail.com



## ਪਰਿਵਾਰ ਸੰਤ ਖਜ਼ਾਨ ਸਿੰਘ ਜੀ

ਬੈਠੇ ਖੱਬੇ ਤੋਂ : ਸਤਿੰਦਰ ਸਿੰਘ (ਵੱਡਾ ਸਪੁੱਤਰ), ਸਤਿੰਦਰ ਕੌਰ (ਵੱਡੀ ਨੂੰਹ),
ਸ੍ਰੀਮਤੀ ਪ੍ਰੀਤਮ ਕੌਰ (ਧਰਮਪਤਨੀ), ਕੁਲਦੀਪ ਕੌਰ (ਛੋਟੀ ਨੂੰਹ), ਜਸਵਿੰਦਰ ਸਿੰਘ (ਛੋਟਾ ਸਪੁੱਤਰ)।
ਖੜੇ : ਬਿਕਰਮਜੀਤ ਸਿੰਘ ਪੋਤਰਾ (ਸਪੁੱਤਰ ਸ. ਸਤਿੰਦਰ ਸਿੰਘ), ਖੁਸ਼ਜੀਤ ਕੌਰ ਪੋਤਰੀ (ਸਪੁੱਤਰੀ ਸ. ਸਤਿੰਦਰ ਸਿੰਘ)
ਮਨਿੰਦਰ ਕੌਰ ਪੋਤਰੀ (ਸਪੁੱਤਰੀ ਸ. ਜਸਵਿੰਦਰ ਸਿੰਘ), ਨਵਜੋਤ ਸਿੰਘ ਪੋਤਰਾ (ਸਪੁੱਤਰ ਸ. ਜਸਵਿੰਦਰ ਸਿੰਘ)



Namdhari Elibrary NamdhariElibrary@gmail.com

# ਰਾਜਨੀਤਕ ਚਰਿੱਤਰ

—ਅਨੁਭਵੀ ਸਿੰਘ

ਭਾਰਤੀ ਜਨਤਾ ਪਾਰਟੀ ਦੀ ਅਗਵਾਈ ਵਾਲੇ ਕੌਮੀ ਜਮਹੂਰੀ ਗੱਠਜੋੜ ਦੀ ਸਰਕਾਰ ਜਦੋਂ ਦੀ ਕੇਂਦਰ ਵਿਚ ਬਣੀ ਹੈ ਉਦੋਂ ਤੋਂ ਅੱਜ ਤੱਕ ਕੌਮੀ ਚਰਿੱਤਰ ਨਿਰਮਾਣ ਦੀ ਗੱਲ ਬੇਹੱਦ ਉੱਚੀ ਸੁਰ ਵਿਚ ਅਲਾਪੀ ਜਾ ਰਹੀ ਹੈ। ਪ੍ਰਧਾਨ ਮੰਤਰੀ ਅਟਲ ਬਿਹਾਰੀ ਵਾਜਪਾਈ ਅਤੇ ਸਾਬਕਾ ਰੱਖਿਆ ਮੰਤਰੀ ਜਾਰਜ ਫਰਨਾਡੇਜ਼ ਵਰਗੇ ਬੇਦਾਗ ਰਾਜਨੀਤਕ ਆਗੂਆਂ ਦੀ ਹੋਂਦ ਕਰਕੇ ਇਸ ਗੱਠਜੋੜ ਉਤੇ ਦੇਸ਼ ਦੀ ਆਮ ਜਨਤਾ ਨੂੰ ਕੁਝ ਭਰੋਸਾ ਵੀ ਬੱਝਿਆ ਸੀ, ਪਰ ਪਿਛਲੇ ਕੁਝ ਸਾਲਾਂ ਅਤੇ ਖਾਸ ਕਰਕੇ ਪਿਛਲੇ ਸਾਲ-ਡੇਢ ਸਾਲ ਦੀ ਕਾਰਗੁਜ਼ਾਰੀ ਨੇ ਹੀ ਚਰਿਤਰ ਨਿਰਮਾਣ ਦੀਆਂ ਗੱਲਾਂ ਕਰਨ ਵਾਲੇ ਸਰਕਾਰੀ ਤੰਤਰ ਨੂੰ ਅਜੀਬ ਤਰ੍ਹਾਂ ਦੀ ਸਥਿਤੀ ਵਿਚ ਪਾ ਦਿਤਾ ਹੈ। ਮੌਜੂਦਾ ਸਰਕਾਰੀ ਤੰਤਰ ਭਾਵੇਂ ਦੋ ਦਰਜਨ ਰਾਜਨੀਤਕ ਪਾਰਟੀਆਂ ਦਾ ਗੱਠਜੋੜ ਹੈ ਪਰੰਤੂ ਇਸਦੀ ਪ੍ਰਮੁੱਖ ਪਾਰਟੀ ਉਸ ਉਚ ਸ਼੍ਰੇਣੀ ਦੀ ਪ੍ਰਤੀਨਿਧਤਾ ਕਰਦੀ ਹੈ ਜਿਸਨੂੰ ਸਦੀਆਂ ਸਦੀਆਂ ਤਕ ਇਸ ਦੇਸ਼ ਦਾ ਸ਼ਾਸਨ ਵਰਗ ਹੋਣ ਦਾ ਮਾਣ ਪ੍ਰਾਪਤ ਰਿਹਾ ਹੈ। ਸ਼ਾਸ਼ਨ ਦੀਆਂ ਸਭ ਬਾਰੀਕੀਆਂ ਅਤੇ ਚਲਾਕੀਆਂ ਦੇ ਗਿਆਨ ਨਾਲ ਭਰਪੂਰ ਇਹ ਵਰਗ ਜਦੋਂ ਆਪਣੀ ਕਥਨੀ ਅਤੇ ਕਰਨੀ ਵਿਚ ਭੇਦ ਸਥਾਪਤ ਕਰਦਾ ਹੈ ਤਾਂ ਇਸਨੂੰ ਕਿਸੇ ਸਮਝ ਜਾਂ ਅਣਜਾਣਤਾ ਦਾ ਸਬੂਤ ਨਹੀਂ ਕਿਹਾ ਜਾ ਸਕਦਾ। ਅਜਿਹੀ ਸਥਿਤੀ ਕਿਸੇ ਨਾ ਕਿਸੇ ਲਾਲਚ, ਕਿਸੇ ਨਾ ਕਿਸੇ ਪਾਖੰਡ, ਕਿਸੇ ਨਾ ਕਿਸੇ ਬਦਲੇ ਦੀ ਭਾਵਨਾ ਵਰਗੇ ਚਰਿੱਤਰ ਦੋਸ਼ ਤੋਂ ਹੀ ਪ੍ਰੇਰਿਤ ਕਹੀ ਜਾ ਸਕਦੀ ਹੈ। ਪਿਛਲੇ ਕੁਝ ਸਮੇਂ ਦੀਆਂ ਘਟਨਾਵਾਂ ਵਿਚ ਤਾਂ ਝੂਠ ਫਰੇਬ ਅਤੇ ਨਿਰਲੱਜਤਾ ਵੀ ਸ਼ਾਮਲ ਹੋ ਗਈ ਦਿਸਦੀ ਹੈ।

ਗੱਠਜੋੜ ਦੀਆਂ ਬਾਕੀ ਪਾਰਟੀਆਂ ਦਾ ਲੇਖਾ-ਜੋਖਾ ਇਕ ਪਾਸੇ ਹੀ ਕੱਢ ਲਿਆ ਜਾਵੇ ਅਤੇ ਸਿਰਫ਼ ਭਾਜਪਾ ਦੇ ਚਰਿੱਤਰ ਹਨਨ ਨੂੰ ਵੀ ਧਿਆਨ ਵਿਚ ਲਿਆਂਦਾ ਜਾਵੇ ਤਾਂ ਬਹੁਤ ਹੀ ਦਿਲਚਸਪ ਤੱਥ ਸਾਹਮਣੇ ਆਉਂਦੇ ਹਨ। ਇਸ ਪਾਰਟੀ ਨੇ ਜਿਸ ਤਰ੍ਹਾਂ ਯੂ.ਟੀ.ਆਈ. ਘੁਟਾਲੇ ਵਿਚ ਪ੍ਰਧਾਨ ਮੰਤਰੀ ਦੇ ਦਫ਼ਤਰ ਵਲੋਂ ਦਖਲ ਦਿਤੇ ਜਾਣ ਨੂੰ ਦਬਾਇਆ, ਜਿਸ ਤਰ੍ਹਾਂ ਤਹਿਲਕਾ ਰਿਸ਼ਵਤ ਕਾਂਡ ਵਿਚ ਵਰਤੇ ਢੰਗ ਤਰੀਕਿਆਂ ਉੱਤੇ ਦੇਸ਼ ਦੀ ਜਨਤਾ ਦਾ ਧਿਆਨ ਕੇਂਦਰਿਤ ਕਰਕੇ ਰਿਸ਼ਵਤਖੋਰਾਂ ਨੂੰ ਬਚਾਉਣ ਦਾ ਪਲਟਵਾਂ ਰਾਹ ਚੁਣਿਆ। ਜਗਮੋਹਣ, ਸ਼ਰਦ ਪਵਾਰ, ਰਾਮ ਵਿਲਾਸ ਪਾਸਵਾਨ ਵਰਗੇ ਮੰਤਰੀਆਂ ਦੇ ਵਿਭਾਗਾਂ ਦੀ ਤਬਦੀਲੀ ਕਰਕੇ ਵੋਟਾਂ ਦੀ ਰਾਜਨੀਤੀ ਨੂੰ ਪੱਠੇ ਪਾਏ। ਉਤਰ ਪ੍ਰਦੇਸ਼ ਦੀਆਂ ਚੋਣਾਂ ਨੂੰ ਧਿਆਨ ਵਿਚ ਰਖਕੇ ਅਤਿ ਪਛੜੇ ਵਰਗਾਂ ਲਈ ਸਹੂਲਤਾਂ ਦਾ ਹੇਜ ਜਤਾਇਆ। ਇਹ ਸਭ ਕੁਝ ਦੇਸ਼ ਦੇ ਸਮੂਹਿਕ ਵਿਕਾਸ ਦੀ ਤੋਰ ਨੂੰ ਵੋਟਾਂ ਬਟੋਰਨ ਦੀ ਰਾਜਨੀਤੀ ਨਾਲ ਜੋੜ ਰਿਹਾ ਹੈ ਅਤੇ ਦੇਸ਼ ਦੀ ਜਨਤਾ ਦਾ ਧਿਆਨ ਆਰਥਿਕ ਮੰਦਹਾਲੀ ਵਲੋਂ ਹੋੜ ਕੇ ਆਪਣੇ ਲੁਪਤ ਏਜੰਡੇ ਦੀ ਪੂਰਤੀ ਵਲ ਲਗਾ ਰਿਹਾ ਹੈ। ਹਾਲਤ ਇਹ ਹੈ ਕਿ ਦੇਸ਼ ਦਾ ਮੁੱਖ ਸਨਅਤੀ ਉਤਪਾਦਨ ਲਗਾਤਾਰ ਡਿਗ ਰਿਹਾ ਹੈ। ਬਿਜਲੀ ਦਾ ਉਤਪਾਦਨ ਨਿਰਧਾਰਤ ਟੀਚੇ ਤੋਂ ੫੦% ਘਟ ਗਿਆ ਹੈ। ਪੇਂਡੂ ਸੜਕ ਵਿਵਸਥਾ ਨੂੰ ਸੁਧਾਰਨ ਲਈ ਜੋ ਟੀਚਾ ਰਖਿਆ ਗਿਆ ਸੀ ਉਸਦਾ ੨੦% ਵੀ ਪੂਰਾ ਨਹੀਂ ਹੋ ਸਕਿਆ ਜਦੋਂ ਕਿ ਇਸ ਵਾਸਤੇ ਰੱਖੇ ਗਏ ਪੰਜ ਤੋਂ ਸੱਤ ਹਜ਼ਾਰ ਕਰੋੜ ਰੁਪਏ ਪੂਰੇ ਦੇ ਪੂਰੇ ਖਰਚੇ ਜਾ ਚੁਕੇ ਹਨ। ਦੇਸ਼ ਵਿਚ ਇਸ ਵੇਲੇ ੧੨੨ ਹਵਾਈ ਅੱਡੇ ਹਨ ਜਿਹਨਾਂ ਵਿਚੋਂ ਸਿਰਫ਼ ੧੨ ਠੀਕ ਤਰ੍ਹਾਂ ਨਾਲ ਕੰਮ ਕਰ ਰਹੇ ਹਨ। ਦੇਸ਼ ਵਿਚ ਧਾਰਮਿਕ ਸਹਿਨਸ਼ੀਲਤਾ ਲਗਾਤਾਰ ਘਟ ਰਹੀ ਹੈ। ਸਿਖਿਆ ਦੇ ਭਗਵੇਂਕਰਨ ਦੀਆਂ ਵਿਉਂਤਾਂ ਇਸਨੂੰ ਹੋਰ ਹਵਾ ਦੇ ਰਹੀਆਂ ਹਨ। ਬਾਰਾਂ ਰਾਜਾਂ ਦੇ ਸਿਖਿਆ ਮੰਤਰੀਆਂ ਵਲੋਂ ਬੰਗਾਲ ਦੇ ਮੁੱਖ ਮੰਤਰੀ ਬੁੱਧ ਦੇਵ ਭੱਟਾਚਾਰੀਆ ਵਲੋਂ ਬੁਲਾਈ ਮੀਟਿੰਗ ਵਿਚ ਸ਼ਿਰਕਤ ਇਕ ਸ਼ੁਭ ਸ਼ਗਨ ਹੈ, ਪਰੰਤੂ ਜਿਸ ਤਰ੍ਹਾਂ ਬਾਬਰੀ ਮਸਜਿਦ ਅਤੇ ਰਾਮਮੰਦਰ ਵਿਚ ਟਕਰਾਓ ਨੂੰ ਫੇਰ ਹਵਾ ਦਿਤੀ ਜਾ ਰਹੀ ਹੈ ਅਤੇ ਗੁਜਰਾਤ, ਰਾਜਿਸਥਾਨ ਅਤੇ ਕੁਝ ਦੱਖਣੀ ਰਾਜਾਂ ਵਿਚਲੇ ਦੂਸਰੇ ਧਰਮਾਂ ਦੇ ਪੂਜਾ ਸਥਾਨਾਂ ਨੂੰ ਨਸ਼ਟ ਕਰਨ ਦੀਆਂ ਘਟਨਾਵਾਂ ਸਾਹਮਣੇ ਆ ਰਹੀਆਂ ਹਨ ਇਹ ਕੋਈ ਚੰਗੇ ਸ਼ਗਨ ਨਹੀਂ ਹਨ।

ਇਹ ਸਭ ਕੁਝ ਕੀ ਦਰਸਾਉਂਦਾ ਹੈ ਇਹੀ ਕਿ ਰ.ਸ.ਸ. ਦੇ ਲੁਪਤ ਏਜੰਡੇ ਨੂੰ ਲਾਗੂ ਕਰਨ ਦੀ ਸਰਕਾਰੀ ਨੀਤੀ ਆਪਣਾ ਆਖਰੀ ਹਥਿਆਰ ਵਰਤਣ ਲਈ ਬੇਤਾਬ ਹੈ। ਇਸ ਵੇਲੇ ਰਾਜਨੀਤਕ ਚਰਿੱਤਰ ਆਪਣੀਆਂ ਨਿਵਾਣਾਂ ਦੀ ਸਭ ਤੋਂ ਹੇਠਲੀ ਸਤਰ ਉਤੇ ਦਿਸ ਰਿਹਾ ਹੈ—ਸਰਕਾਰ ਵਿਚ ਸ਼ਾਮਲ ਹੋਣ ਅਤੇ ਕਿਵੇਂ ਨਾ ਕਿਵੇਂ ਆਪਣੀ ਕੁਰਸੀ ਨੂੰ ਬਣਾਈ ਰੱਖਣ ਵਾਲਾ ਨਵਾਂ ਰਾਜਸੀ ਚਰਿੱਤਰ ਨਿਰਮਾਣ ਪਿਛਲੇ ਇਕ ਦੋ ਸਾਲਾਂ ਦੀ ਹੀ ਪੈਦਾਵਾਰ ਹੈ। ਇਸ ਵਿਚ ਭਾਜਪਾ ਨੇਤਾਵਾਂ ਤੋਂ ਬਿਨਾਂ ਯਾਦਵ, ਪਾਸਵਾਨ, ਮਮਤਾ, ਕਰੁਣਾਨਿਧੀ ਤੇ ਨਾਇਡੂ ਸਮੇਤ ਬਹੁਤ ਕੁਝ ਸ਼ਾਮਲ ਹੈ। ਇਹ



Namdhari Elibrary NamdhariElibrary@gmail.com

ਸਾਰਾ ਸਿਲਸਿਲਾ ਭਾਵੇਂ ਪੀ. ਬੀ. ਨਰਸਿਮਾ ਰਾਓ ਦੀ ਸਰਕਾਰ ਤੋਂ ਸ਼ੁਰੂ ਹੋ ਗਿਆ ਮੰਨਿਆ ਜਾਂਦਾ ਹੈ ਪਰੰਤੂ ਇਸ ਵੇਲੇ ਇਸਨੇ ਆਪਣੀਆਂ ਨਵੀਆਂ ਬੁਲੰਦੀਆਂ ਛੋਹ ਲਈਆਂ ਹਨ। ਆਪਣੇ ਪਹਿਲੇ ਕਾਰਜਕਾਲ ਵਿਚ ਵਾਜਪਾਈ ਸਰਕਾਰ ਨੇ ਜੇ ਲਲਿਤਾ ਨੂੰ ਆਪਣੇ ਨਾਲ ਰਖਣ ਲਈ ਉਸ ਵਿਰੁੱਧ ਕੇਸਾਂ ਨੂੰ ਦਬਾਈ ਰਖਿਆ। ਫੇਰ ਜਦੋਂ ਉਹ ਸਮਰਥਨ ਵਾਪਸ ਲੈ ਕੇ ਵਿਰੋਧ ਵਿਚ ਖੜ੍ਹੀ ਹੋ ਗਈ ਤਾਂ ਉਸ ਵਿਰੁੱਧ ਮੁਕੱਦਮੇ ਫੇਰ ਸ਼ੁਰੂ ਹੋ ਗਏ—ਉਸਨੂੰ ਮੁੱਖ ਮੰਤਰੀ ਬਣਾਉਣ ਵਾਲੀ ਤਾਮਿਲਨਾਡੂ ਦੀ ਗਵਰਨਰ ਫਾਤਿਮਾ ਬੀਬੀ ਨੂੰ ਅਹੁਦੇ ਤੋਂ ਅਸਤੀਫ਼ਾ ਦੇਣ ਲਈ ਮਜ਼ਬੂਰ ਕੀਤਾ ਗਿਆ। ਆਪਣੇ ਵਿਰੋਧੀਆਂ ਨੂੰ ਸਬਕ ਸਿਖਾਉਣ ਦੀ ਰਾਜਨੀਤੀ ਵਿਚ ਇਸ ਗੱਠਜੋੜ ਦੀ ਸਰਕਾਰ ਆਪਣੀ ਮਿਸਾਲ ਆਪ ਦਿਸ ਰਹੀ ਹੈ।

ਕੀ ਇਹੀ ਹੈ ਉਹ ਰਾਜਨੀਤਕ ਚਰਿੱਤਰ ਜਿਸ ਕਰਕੇ ਪ੍ਰਧਾਨ ਮੰਤਰੀ ਸ੍ਰੀ ਅਟਲ ਬਿਹਾਰੀ ਵਾਜਪਾਈ ਨੂੰ ਨਿਰ-ਵਿਵਾਦ ਨੇਤਾ ਕਰਕੇ ਜਾਣਿਆ ਜਾਂਦਾ ਹੈ ? ਕੀ ਇਹੀ ਹੈ ਉਹ ਰਾਜਨੀਤਕ ਚਰਿੱਤਰ ਜਿਸ ਦੇ ਨਿਰਮਾਣ ਦੀ ਦੁਹਾਈ ਦੇਂਦਿਆਂ ਵਿਰੋਧੀ ਧਿਰ ਵਿਚ ਬੈਠੇ ਵਾਜਪਾਈ ਜੀ ਦੀ ਜ਼ੁਬਾਨ ਨਹੀਂ ਸੀ ਥੱਕਦੀ ? ਸ਼ਾਇਦ ਉਹ ਸਮਾਂ ਬਹੁਤ ਨਜ਼ਦੀਕ ਆ ਰਿਹਾ ਹੈ ਜਦੋਂ ਰਾਜਨੀਤੀ ਦੇ ਧਰੁਵੀਕਰਨ ਦਾ ਮੌਜੂਦਾ ਮਾਹੌਲ ਇਕ ਵਾਰ ਫੇਰ ਬਦਲੇਗਾ। ਜਦੋਂ ਧਰਮਾਂ, ਜਾਤਾਂ, ਪਾਰਟੀਆਂ, ਵਰਗਾਂ ਅਤੇ ਖੇਤਰਾਂ ਦੀ ਰਾਜਨੀਤੀ ਵਿਚਾਰਾਂ ਅਤੇ ਚਰਿਤਰ ਨਿਰਮਾਣ ਦੀ ਸੁੱਚਤਾ ਦੀ ਰਾਜਨੀਤੀ ਵਿਚ ਤਬਦੀਲ ਹੋਵੇਗੀ। ਭਾਰਤੀ ਸੰਸਕ੍ਰਿਤੀ ਦਾ ਇਹ ਪਹਿਲੂ ਸਾਡੀ ਨਵੀਂ ਸਿਖਿਆ ਨੀਤੀ ਦਾ ਆਧਾਰ ਕਿਉਂ ਨਹੀਂ ਬਣਦਾ ? ਹਰ ਸੋਚਵਾਨ ਦੇ ਦਿਮਾਗ ਵਿਚ ਇਹ ਖਿਆਲ ਉਮਡ ਰਹੇ ਹਨ। ਸਾਡਾ ਸੰਵਿਧਾਨ ਦੇਸ਼ ਵਿਚ ਧਾਰਮਿਕ ਸਿਖਿਆ (religions education) ਦੀ ਲੋੜ ਉਤੇ ਜ਼ੋਰ ਦਿੰਦਾ ਹੈ, ਨਾ ਕਿ ਦੇਸ਼ ਦੇ ਮਨੁੱਖੀ ਵਸੀਲਿਆਂ ਬਾਰੇ ਮੰਤਰੀ ਡਾਕਟਰ ਮੁਰਲੀ ਮਨੋਹਰ ਜੋਸ਼ੀ ਵਲੋਂ ਨਵੇਂ ਸਿਰੇ ਤੋਂ ਪ੍ਰੀਭਾਸ਼ਤ ਕੀਤੀ ਜਾ ਰਹੀ ਨਵੀਂ ਸਿਖਿਆ ਨੀਤੀ ਅਨੁਸਾਰ ਧਰਮਾਂ ਬਾਰੇ ਸਿਖਿਆ (education about religions) ਬਾਰੇ। ਸ਼ਬਦਾਂ ਦੇ ਇਸ ਜਾਲ ਨੂੰ ਦਿਮਾਗ ਵਿਚ ਜਾਲਾ ਜਮਾਉਣ ਲਈ ਵਰਤਣ ਦੀ ਚਲਾਕੀ ਤਦ ਨਹੀਂ ਚਲ ਸਕੇਗੀ ਜਦ ਦੇਸ ਦਾ ਬੁਧੀਜੀਵੀ ਵਰਗ ਸਥਿਤੀ ਦੀ ਗੰਭੀਰਤਾ ਨੂੰ ਸਮਝਦਾ ਹੋਇਆ ਕੌਮੀ ਚਰਿੱਤਰ ਨਿਰਮਾਣ ਦੇ ਚੌਖਟੇ ਵਿਚ ਹੀ ਰਾਜਨੀਤਕ ਚਰਿੱਤਰ ਦੀ ਪ੍ਰੀਭਾਸ਼ਾ ਨੂੰ ਸਮਝ ਲਵੇਗਾ ਅਤੇ ਮੁੱਠੀਭਰ ਰਾਜਨੀਤਕਾਂ ਨੂੰ ਦੇਸ਼ ਦੇ ਸਰਬ-ਧਰਮ ਸੰਪੰਨ ਸਰੂਪ ਨੂੰ ਉਲਟਾ ਦੇਣ ਦੀ ਆਗਿਆ ਨਹੀਂ ਦੇਵੇਗਾ।



## *ਸ੍ਰੀ ਭੈਣੀ ਸਾਹਿਬ ਵਿਚ ਸਾਲਾਨਾ ਜੱਪ-ਪ੍ਰਯੋਗ*

ਸ੍ਰੀ ਭੈਣੀ ਸਾਹਿਬ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛੱਤਰ ਛਾਇਆ ਹੇਠ ਨਾਮ ਸਿਮਰਨ ਦਾ ਸਾਲਾਨਾ ਜੱਪ-ਪ੍ਰਯੋਗ ੧੬ ਸਤੰਬਰ ੨੦੦੧— ੧ ਅੱਸੂ ਸੰਮਤ ੨੦੫੮ ਐਤਵਾਰ ਤੋਂ ਸ੍ਰੀ ਭੈਣੀ ਸਾਹਿਬ ਵਿਖੇ ਆਰੰਭ ਹੈ। ਜਿਸ ਨੂੰ ਅੱਸੂ ਦਾ ਮੇਲਾ ਵੀ ਕਿਹਾ ਜਾਂਦਾ ਹੈ। ਮੇਲੇ ਦਾ ਭੋਗ ੧ ਕੱਤਕ ੧੭ ਅਕਤੂਬਰ ੨੦੦੧ ਬੁੱਧਵਾਰ ਨੂੰ ਪਵੇਗਾ। ਨਾਮ ਸਿਮਰਨ, ਗੁਰਬਾਣੀ ਪਾਠ, ਕੀਰਤਨ ਕੱਥਾ ਵਖਿਆਣ ਅਤੇ ਹੋਰ ਪ੍ਰੋਗਰਾਮਾਂ ਦਾ ਸਿਲਸਿਲਾ ਚਲੇਗਾ। ਅੰਤਲੇ ਦਿਨ ਸਾਮੂਹਕ ਅਨੰਦ ਕਾਰਜ ਵੀ ਹੋਣਗੇ।

*—ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ*

## *ਗੁਰਬਖਸ਼ ਸਿੰਘ ਨਾਨਕ ਸਿੰਘ ਭਵਨ ਦਾ ਨੀਂਹ ਪੱਥਰ ਸਮਾਗਮ ੭ ਅਕਤੂਬਰ ਨੂੰ*

ਪੰਜਾਬੀ ਸਾਹਿਤ ਦੀਆਂ ਦੋ ਮਹਾਨ ਸ਼ਖ਼ਸੀਅਤਾਂ ਨੂੰ ਸਮਰਪਿਤ ਗੁਰਬਖਸ਼ ਸਿੰਘ ਨਾਨਕ ਸਿੰਘ ਫ਼ਾਊਂਡੇਸ਼ਨ ਵਲੋਂ ਪ੍ਰੀਤ ਨਗਰ (ਅੰਮ੍ਰਿਤਸਰ) ਵਿਖੇ ਇੱਕ ਭਵਨ ਉਸਾਰਿਆ ਜਾ ਰਿਹਾ ਹੈ।

ਨਾਮਧਾਰੀ ਜਗਤ ਦੇ ਮੁੱਖੀ

**ਸਤਿਗੁਰੂ ਜਗਜੀਤ ਸਿੰਘ ਜੀ**

ਦੀਆਂ ਅਸੀਸਾਂ ਨਾਲ, ਉਹਨਾਂ ਦੇ ਵਿਸ਼ੇਸ਼ ਪ੍ਰਤਿਨਿਧ

**ਸਤਿਕਾਰ ਯੋਗ ਠਾਕੁਰ ਉਦੇ ਸਿੰਘ ਜੀ**

ਇਸ ਭਵਨ ਦਾ ਨੀਂਹ-ਪੱਥਰ ਐਤਵਾਰ, ੭ ਅਕਤੂਬਰ ੨੦੦੧ ਨੂੰ, ਸਵੇਰੇ ੧੧.੦੦ ਵਜੇ ਰੱਖਣ ਦੀ ਕ੍ਰਿਪਾਲਤਾ ਕਰਨਗੇ।

### *ਦਰਸ਼ਨ ਅਭਿਲਾਸ਼ੀ*

*ਕਰਤਾਰ ਸਿੰਘ ਦੁੱਗਲ (ਪੈਟਰਨ), ਭਾਪਾ ਪ੍ਰੀਤਮ ਸਿੰਘ (ਪ੍ਰਧਾਨ) ਬਰਜਿੰਦਰ ਸਿੰਘ ਹਮਦਰਦ, ਜਗਜੀਤ ਸਿੰਘ ਅਨੰਦ, ਐਸ. ਪੀ. ਸਿੰਘ (ਉਪ ਕੁਲਪਤੀ, ਗੁ. ਨ. ਦੇ. ਯੂ.), ਡਾ. ਬਲਵੰਤ ਸਿੰਘ ਤੂੰਗ, ਹਿਰਦੇਪਾਲ ਸਿੰਘ, ਕੰਵਲਜੀਤ ਸਿੰਘ ਸੂਰੀ, ਕੁਲਬੀਰ ਸਿੰਘ ਸੂਰੀ, ਉਮਾ ਗੁਰਬਖਸ਼ ਸਿੰਘ।*



Namdhari Elibrary NamdhariElibrary@gmail.com

## ਗ਼ਜ਼ਲ

—ਮਹਾਂਬੀਰ ਸਿੰਘ ਦਰਦੀ

ਸਿਰਾਂ ਵਿਚ ਦੀਪ ਸੋਚਾਂ ਦੇ ਜਗਾਉਂਦੀ ਹੈ ਗ਼ਜ਼ਲ ਮੇਰੀ
ਜਬਰ ਦੇ ਸੰਗ ਆਢਾ ਰੋਜ਼ ਲਾਉਂਦੀ ਹੈ ਗ਼ਜ਼ਲ ਮੇਰੀ

ਮਨੁੱਖਤਾ ਦੇ ਗ਼ਮਾਂ ਦੀ ਬਾਤ ਪਾਉਂਦੀ ਹੈ ਗਜ਼ਲ ਮੇਰੀ
ਅਵਾਮੀ ਮੁਸ਼ਕਲਾਂ ਦੇ ਹਲ ਸੁਝਾਉਂਦੀ ਹੈ ਗ਼ਜ਼ਲ ਮੇਰੀ

ਸੁਆਰਥ, ਈਰਖਾ ਨਫ਼ਰਤ ਮਿਟਾਉਂਦੀ ਹੈ ਗਜ਼ਲ ਮੇਰੀ
ਦਿਲਾਂ ਵਿਚ ਸਾਂਝ ਦਾ ਅਨੁਭਵ ਜਗਾਉਂਦੀ ਹੈ ਗ਼ਜ਼ਲ ਮੇਰੀ

ਅਜੇ ਤੀਕਰ ਜੁੜੇ ਦੋ ਵਕਤ ਦੀ ਰੋਟੀ ਨਾ ਮਿਹਨਤ ਨੂੰ
ਕਥਾ ਇਸ ਲੁੱਟ ਖੋਹ ਦੀ ਸਾਰੀ ਸੁਣਾਉਂਦੀ ਹੈ ਗਜ਼ਲ ਮੇਰੀ

ਨਿਆਂ ਦੀ ਆਸ ਵਿਚ ਮਾਯੂਸ ਹੋ ਬੈਠੇ ਬਸ਼ਰ ਜਿਹੜੇ
ਉਨ੍ਹਾਂ ਖ਼ਾਤਰ ਨਿਆਂ ਦੀ ਗੱਲ ਚਲਾਉਂਦੀ ਹੈ ਗ਼ਜ਼ਲ ਮੇਰੀ

ਅਜੋਕੇ ਦੌਰ ਵਿਚ ਤਿੜਕੇ ਦਿਲਾਂ ਦੇ ਖ਼ੁਦਗਰਜ਼ ਰਿਸ਼ਤੇ
ਮੁਹੱਬਤ ਦਾ ਬਣਾ ਕੇ ਪੁਲ ਮਿਲਾਉਂਦੀ ਹੈ ਗਜ਼ਲ ਮੇਰੀ

ਪਿਛਲ ਪੈਰੀਂ ਤਰੱਕੀ ਦੇਸ਼ ਦੀ ਅੱਜ ਤੁਰ ਪਈ ਹੈ ਕਿਉਂ ?
ਸਮੇਂ ਦੇ ਹਾਕਮਾਂ ਤੇ ਦੋਸ਼ ਲਾਉਂਦੀ ਹੈ ਗ਼ਜ਼ਲ ਮੇਰੀ

ਅਚਾਨਕ ਮਿਲ ਗਿਆ ਇਕ ਸਾਥ ਸੀ ਮੈਨੂੰ ਗ਼ਜ਼ਲ ਵਰਗਾ
ਨਵੇਂ ਸ਼ੇਅਰ ਤਦੇ ਮੈਨੂੰ ਲਿਖਾਉਂਦੀ ਹੈ ਗ਼ਜ਼ਲ ਮੇਰੀ

ਭਿਆਨਕ ਐਟਮੀ ਯੁੱਧ ਵੇਖ ਕੇ ਜੱਗ ਤੇ ਮੰਡਰਾਉਂਦਾ
ਤਰਾਨੇ ਅਮਨ ਤੇ ਸ਼ਾਂਤੀ ਦੇ ਗਾਉਂਦੀ ਹੈ ਗਜ਼ਲ ਮੇਰੀ

ਨਵੇਂ ਯੁੱਗ ਦੇ ਨਵੇਂ ਜੀਵਨ ਦੇ ਨਵ-ਨਿਰਮਾਣ ਦੀ ਖ਼ਾਤਰ
ਅਵਾਮੀ ਸਹਿ-ਅਮਲ ਦੀ ਸਾਂਝ ਪਾਉਂਦੀ ਹੈ ਗ਼ਜ਼ਲ ਮੇਰੀ

ਕਿਹਾ ਜੋ 'ਤੇਗ' ਨੇ 'ਦਰਦੀ' ਹਮੇਸ਼ਾ ਯਾਦ ਹੈ ਰੱਖਦੀ
ਕਿਸੇ ਜ਼ਾਲਮ ਤੋਂ ਡਰਦੀ ਨਾ ਡਰਾਉਂਦੀ ਹੈ ਗ਼ਜ਼ਲ ਮੇਰੀ।



*ਕਾਫ਼ੀ*

## ਇਸ਼ਕ ਜਿਨ੍ਹਾਂ ਦੀ ਹੱਡੀਂ ਰਚਿਆ

—ਅਜੈਬ ਸਿੰਘ

ਕਾਮਲ ਮਾਹੀ ਕਿਤ ਬਿਧ ਮਿਲਸੀ
ਮੈਂ ਤਾਂ ਹਰ ਪਾਸੇ ਤੋਂ ਊਣੀਆਂ

ਤੱਕਲੇ ਤੰਦ ਮੈਂ ਇਕ ਨਾ ਪਾਇਆ
ਸਭ ਉਵੇਂ ਪਈਆਂ ਪੂਣੀਆਂ

ਸਭ ਸਹੀਆਂ ਨੇ ਦਾਜ ਬਣਾਏ
ਇਕ ਮੈਂ ਹੀ ਦਾਜ ਵਿਹੂਣੀਆਂ

ਕਿਸ ਮੂੰਹ ਜਾਸਾਂ ਸ਼ੌਹ ਦੇ ਸਾਹਵੇਂ
ਮੈਂ ਤੇ ਡਾਢੀ ਨਿਮੋਝੂਣੀਆਂ

ਤੇਰੇ ਦਰ ਤੇ ਨੂਰ ਬਰਸਦਾ
ਹਰਦਮ ਬੁਕਦੀਆਂ ਧੂਣੀਆਂ

ਇਕੋ ਸਬਕ ਇਸ਼ਕ ਦਾ ਕਾਫ਼ੀ
ਕਿਸ ਕੰਮ ਮੇਰੇ ਦੂਣੀਆਂ

ਪਿਆਰ ਦਾ ਰਾਹ ਡਾਢਾ ਈ ਬਿਖੜਾ
ਚੱਟਣੀਆਂ ਸਿਲਾਂ ਅਲੂਣੀਆਂ

ਇਸ਼ਕ ਜਿਨਾਂ ਦੀ ਹੱਡੀਂ ਰਚਿਆ
ਸਿਖਰਾਂ ਉਹਨਾਂ ਛੂਹਣੀਆਂ।

*ਅਸੀਸ ਦੀ ਮਾਲ ਕਪੂਰਥਲਾ-੧੪੪੬੦*


੧ਓ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ
SAGGU
IRON INDUSTRIES
ਸੱਗੂ ਆਇਰਨ ਇੰਡਸਟਰੀਜ਼
SugarMill Spares, Paper & Boards Mill Spares, Textile Mill Spares, Distillery Spares & Solvent Plant Spares All Type of Gear & Chain Sprockets & Industrial Chain
Partner : S. Puran Singh Saggu
S. Narinder Singh Saggu
Old Railway Road, Jalandhar. Ph. : 58795, 59056




Namdhari Elibrary NamdhariElibrary@gmail.com

# ਵਿਲਕਦੇ ਬੋਲ

—ਬਲਬੀਰ ਸਿੰਘ ਢਿਲੋਂ, ਚੰਡੀਗੜ੍ਹ

ਜਾਨ ਜਾਂਦੀ ਏ ਜਾਨੀਆਂ ਜਾਣ ਵੀ ਦੇ, ਜਾਣ ਬੁੱਝਕੇ ਜਾਨ ਦਾ ਜਾਨ ਨਾ ਕਰ।
ਛੱਡ ਦੇ ਘਾਣੀਆਂ ਪਾਣੀਆਂ ਹਾਣੀਆਂ ਵੇ, ਘਣੀਆਂ ਘਾਣੀਆਂ ਦਾ ਪਿਆ ਘਾਣ ਨਾ ਕਰ।
ਗਲ ਲੱਗ ਗਲਵਕੱੜੀ ਪਾ ਯਾਰਾ, ਗੱਲ ਗੱਲ ਤੇ ਐਵੇਂ ਘਮਸਾਣ ਨਾ ਕਰ।
ਸੋਹਲ ਬੋਲ ਅਨਮੋਲ ਕੋਈ ਬੋਲ ਬੇਲੀ, ਦਿਲ ਖੋਹਲ ਪਿਆ ਵਕਤ ਵੀਰਾਨ ਨਾ ਕਰ।
ਜ਼ਰਾ ਬੈਠ ਜਾ ਆਣਕੇ ਕੋਲ ਸਾਡੇ, ਗਿਲੇ ਸ਼ਿਕਵੇ ਸਭ ਛੱਡ ਬਿਆਨ ਨਾ ਕਰ।
ਦੂਤੀ ਲੈਂਦੇ ਕਸੂਤੀਆਂ ਲੂਤੀਆਂ ਨੇ, ਸਾਂਝੀ ਦੁਸ਼ਮਨਾ ਨਾਲ ਜ਼ਬਾਨ ਨਾ ਕਰ।
ਗ਼ਮ ਗਲਤ ਕਰ ਗਿਣ ਨਾ ਹੌਕਿਆਂ ਨੂੰ, ਜੰਮ ਗੰਮ ਨੂੰ ਹੋਰ ਬਲਵਾਨ ਨਾ ਕਰ।
ਮਸਾਂ ਮਸਾਂ ਨਸੀਬ ਕਰੀਬ ਆਇਐ, ਰੱਜ ਸੋਹਣਿਆਂ ਮਾਣ ਨੁਕਸਾਨ ਨਾ ਕਰ।
ਚੁੱਪ ਤੋੜ ਝੰਜੋੜ ਨਾ ਹੋਰ ਅੜਿਆ, ਮੋੜ ਕੁਝ ਤੇ ਪਿਆ ਹੈਰਾਨ ਨਾ ਕਰ।
ਭਰਿਆਂ ਪੀਤਿਆਂ ਚੁੱਪ ਚੁਪੀਤਿਆਂ ਨੂੰ, ਹੱਡ ਬੀਤੀਆਂ ਦੱਸ ਪ੍ਰੇਸ਼ਾਨ ਨਾ ਕਰ।
ਗੱਲਾਂ ਗੂਹੜੀਆਂ ਗਹਿਰੀਆਂ ਖੋਹਲ ਕੇ ਦੱਸ, ਗਈਆਂ ਗੁਜ਼ਰੀਆਂ ਬੇਸ਼ਕ ਬਿਆਨ ਨਾ ਕਰ।
ਕੋੜੇ ਮਾਰੇ ਵਿਛੋੜੇ ਨੇ ਬੜੇ ਸਾਨੂੰ, ਦੜ ਵੱਟ ਕੇ ਲਹੂ ਲੁਹਾਨ ਨਾ ਕਰ।
ਅਸੀਂ ਲੰਮੀ ਲੜਾਈ ਨਹੀਂ ਲੜਨ ਜੋਗੇ, ਚੰਨਾ ਹਿਜਰ ਦੀ ਹੋਰ ਕਮਾਨ ਨ ਕਰ।
ਜਾਨ ਪਹਿਲਾਂ ਹੀ ਰਹੀ ਨਾ ਵਿਚ ਸਾਡੇ, ਮੇਰੀ ਜਾਨ ਹੁਣ ਹੋਰ ਬੇਜਾਨ ਨਾ ਕਰ।
ਐਵੇਂ ਨਿੱਕੀ ਜਹੀ ਗੱਲ ਦੇ ਗਲ ਲੱਗ ਕੇ, ਹੋਰ ਸੋਹਣਿਆਂ ਖੜ੍ਹਾ ਤੂਫ਼ਾਨ ਨਾ ਕਰ।
ਅਸਾਂ ਕੁਝ ਵੀ ਤੇ ਤੈਨੂੰ ਆਖਿਆ ਨਹੀਂ, ਹਾੜੇ ਸੱਜਣਾ ਸਾਡਾ ਅਪਮਾਨ ਨਾ ਕਰ।
ਜ਼ਰਾ ਚਿਹਰੇ ਤੇ ਰੌਣਕਾਂ ਆਉਣ ਵੀ ਦੇ, ਦੂਰ ਬੁੱਲ੍ਹਾਂ ਤੋਂ ਬੀਬਾ ਮੁਸਕਾਨ ਨਾ ਕਰ।
ਮੇਰੇ ਖ਼ਤ ਤਾਂ ਤੇਰੇ ਹੀ ਵਾਸਤੇ ਨੇ, ਤੂੰ ਕਰ ਤੇ ਭਾਵੇਂ ਪ੍ਰਵਾਨ ਨਾ ਕਰ।
ਇਹਨਾਂ ਖ਼ਤਾਂ ਨੂੰ ਹੋਰ ਕੋਈ ਨਾਮ ਦੇ ਕੇ, ਮੇਰੀ ਪ੍ਰੀਤ ਦਾ ਘੋਰ ਅਪਮਾਨ ਨਾ ਕਰ।
ਵਾਰਸ ਬੁਲ੍ਹੇ ਦੇ ਬੋਲ ਅਨਮੋਲ ਹੀਰੇ, ਐਵੇਂ ਕੌਡੀਆਂ ਉਤੋਂ ਕੁਰਬਾਨ ਨਾ ਕਰ।
ਇਹਨੂੰ ਰੱਖਕੇ ਮੰਦਰਾਂ ਮਸਜਦਾਂ ਵਿਚ, ਬਾਈਬਲ, ਗੀਤਾ, ਗਰੰਥ, ਕੁਰਾਨ ਨਾ ਕਰ।
ਜੀਉਂਦੀ ਰਹਿਣ ਦੇ ਪੱਥਰ ਦੀ ਜੂਨ ਜੱਗ, ਤੇ, ਪੂਜ ਪੂਜ ਕੇ ਐਵੇਂ ਭਗਵਾਨ ਨਾ ਕਰ।
ਹੱਸਕੇ ਤਾਂ ਖਿੜਨ ਦੇ ਗੁੰਚਿਆਂ ਨੂੰ, ਭਲਿਆ ਫੁੱਲਾਂ ਦੀ ਬੰਦ ਜ਼ੁਬਾਨ ਨਾ ਕਰ।
ਮੌਜ ਲੈਣ ਦੇ ਤਿਤਲੀਆਂ ਭੌਰਿਆਂ ਨੂੰ, ਕਰਕੇ ਚਮਕ ਦਾ ਦਮਨ ਸ਼ਮਸ਼ਾਨ ਨਾ ਕਰ।
ਐਵੇਂ ਝੂਠੀਆਂ ਤੋਹਮਤਾਂ ਲਾ ਕੇ ਤੇ, ਸਾਨੂੰ ਨਜ਼ਰ ਤੂੰ ਵਿਚ ਜਹਾਨ ਨਾ ਕਰ।
ਵਾਹਵਾ ਰਹਿਣ ਦੇ ਭਰਮ ਪਿਆਰ ਬਣਿਆ, ਚਾਕ ਦੋਸਤਾ ਸਾਡਾ ਗਿਰੇਬਾਨ ਨਾ ਕਰ।
ਨਾਲੇ ਪਿਆਰ ਕਰਨੈਂ ਨਾਲੇ ਕੋਸਨਾਂ ਏਂ, ਇਕ ਤੀਰ ਤੇ ਦੋ ਨਿਸ਼ਾਨ ਨਾ ਕਰ।
ਸਦਾ ਲਈ ਬਹਾਰਾਂ ਨਾ ਰਹਿਣ ਖਿੜੀਆਂ, ਐਵੇਂ ਹੁਸਨ ਦਾ ਬਹੁਤਾ ਗੁਮਾਨ ਨਾ ਕਰ।
ਚੁਗਲਖੋਰਾਂ ਦੀ ਚਾਲ ਤੇ ਚੜ੍ਹ ਕੇ ਤੇ, ਨੀਵੀਂ ਨਜ਼ਰਾਂ ਵਿਚ ਆਪਣੀ ਸ਼ਾਨ ਨਾ ਕਰ।
ਜਿਹੜਾ ਡੇਰੇ ਤੋਂ ਕਰੇ ਜੁਦਾ ਸਾਨੂੰ, ਏਹੋ ਜਿਹਾ ਕੋਈ ਜਾਰੀ ਫ਼ੁਰਮਾਨ ਨਾ ਕਰ।
ਤੂੰ ਚੰਨ ਤੇ ਮੈਂ ਚਕੋਰ ਅੜਿਆ, ਰੁਤਬਾ ਹੋਰ ਕੋਈ ਮੈਨੂੰ ਪ੍ਰਦਾਨ ਨਾ ਕਰ।
ਕਿਤੇ ਤੈਨੂੰ ਹੀ ਮੈਂ ਨਾ ਭੁੱਲ ਜਾਵਾਂ, ਮੈਨੂੰ ਮਹਿਰਮਾ ਏਨਾ ਮਹਾਨ ਨਾ ਕਰ।
ਸਭ ਸਨਮਾਨ ਤਾਂ ਤੇਰੇ ਹੀ ਵਾਸਤੇ ਨੇ, ਲੋਕਾਚਾਰੀ ਲਈ ਸਾਡਾ ਸਨਮਾਨ ਨਾ ਕਰ।
ਰੱਜ ਕਰਨ ਦੇ ਚੱਜ ਦਾ ਹੱਜ ਸਾਨੂੰ, ਸੱਜ ਧੱਜ ਕੇ ਬਹੁ ਗੁਜ਼ਰਾਨ ਨਾ ਕਰ।
ਝੜੀ ਹਾਸਿਆਂ ਦੀ ਯਾਰਾ ਲਾ ਆਕੇ, ਅੱਖਾਂ ਹੰਝੂਆਂ ਵਿਚ ਗਲਤਾਨ ਨਾ ਕਰ।
ਲੱਖਾਂ ਤੀਰਥਾਂ ਜਿਹਾ ਦੀਦਾਰ ਤੇਰਾ, ਸੋਨੇ ਚਾਂਦੀ ਦਾ ਭਾਵੇਂ ਤੂੰ ਦਾਨ ਨਾ ਕਰ।
ਮਾਲਾ ਮਾਲ ਕਰ ਪਿਆਰ ਦੀ ਦੇਹ ਪੂੰਜੀ, ਚੰਦ ਸਿੱਕਿਆਂ ਨਾਲ ਧੰਨਵਾਦ ਨਾ ਕਰ।
ਬਹਿ ਕੇ ਸਾਹਮਣੇ ਮੰਗ ਲੈ ਸੀਸ ਭਾਵੇਂ, ਸਾਥੋਂ ਵਿੱਛੜ ਕੇ ਸਾਡਾ ਬਲੀਦਾਨ ਨਾ ਕਰ।
ਸਾਨੂੰ ਜੋਗੀਆ ਜੋਗ ਦੇ ਯੋਗ ਕਰਦੇ, ਧਾਗੇ ਰੱਖਾਂ ਸੰਗ ਝੂਠਾ ਕਲਿਆਨ ਨਾ ਕਰ।
ਬੜੇ ਸਾਂਭ ਕੇ ਰੱਖੇ ਨੇ ਮੁੱਦਤਾਂ ਤੋਂ, ਕਤਲ ਦੋਸਤਾ ਸਾਡੇ ਅਰਮਾਨ ਨਾ ਕਰ।
ਜ਼ਿੱਦ ਛੱਡ ਕੇ ਗੱਲ ਮੁਕਾ ਛੇਤੀ, ਲੰਮੀ ਹੋਰ ਅੜਿਆ ਦਾਸਤਾਨ ਨਾ ਕਰ।
ਜ਼ਿੰਦ 'ਢਿਲੋਂ'' ਨੇ ਘੋਲ ਘੁਮਾ ਛੱਡੀ, ਤੂੰ ਕਰ ਤੇ ਭਾਵੇਂ ਧਿਆਨ ਨਾ ਕਰ।



Namdhari Elibrary NamdhariElibrary@gmail.com

# ਉਸਤਾਦ ਹਮਦਮ
## (ਜਨਮ ੧੮੭੭, ਮ੍ਰਿਤੂ ੨੯ ਨਵੰਬਰ ੧੯੫੪)

*—ਪਿਆਰਾ ਸਿੰਘ ਦਾਤਾ*

ਮੁਹੰਮਦ ਰਮਜ਼ਾਨ ਉਰਫ਼ ਹਮਦਮ ਦਾ ਜਨਮ ਸ਼ੇਖ ਅੱਲਾ ਬਖ਼ਸ਼ ਲਾਹੌਰ (ਪ੍ਰਸਿਧ ਚਿਤ੍ਰਕਾਰ ਅੱਲਾ ਬਖ਼ਸ਼) ਦੇ ਘਰ ਸੰਨ ੧੮੭੭ ਵਿਚ ਹੋਇਆ। ਪਿਤਾ ਅੱਲਾ ਬਖ਼ਸ਼ ਨੇ ਬਾਲ ਰਮਜ਼ਾਨ ਨੂੰ ਮੁਸੱਵਰੀ ਦੇ ਕਿੱਤੇ ਵਿਚ ਪਾਇਆ, ਪਰ ਰਮਜ਼ਾਨ ਦਾ ਜੀਅ ਇਨ੍ਹਾਂ ਬਣਾਉਟੀ ਰੰਗਾਂ ਦੀਆਂ ਕ੍ਰਿਤਾਂ ਵਿਚ ਨਾ ਲੱਗਾ। ਉਸ ਵਿਚ ਬਾਲ ਉਮਰੇ ਹੀ ਸ਼ਾਇਰੀ ਦਾ ਸ਼ੌਕ ਪੈਦਾ ਹੋ ਗਿਆ। ਉਸਨੇ ਆਪਣਾ ਉਪਨਾਮ "ਹਮਦਮ" ਰਖ ਲਿਆ, ਜੋ ਮਗਰੋਂ ਉਸਤਾਦ ਹਮਦਮ ਕਰਕੇ ਸਿਧ ਹੋਇਆ।

ਉ:ਾ ਦਾ ਬਚਪਨ ਸੱਯਦ ਫ਼ਜ਼ਲ ਸ਼ਾਹ, ਮੀਆਂ ਰਹੀਮ ਬਖ਼ਸ਼ ਉਰਫ਼ ਰਹੀਮ ਯਾਰ, ਮੀਆਂ ਹਦਾਇਤ ੳੱਲਾ, ਲਾਹੌਰਾ ਸਿੰਘ ਲਾਹੌਰੀ ਆਦਿ ਸ਼ਾਇਰਾਂ ਦੀ ਸੰਗਤ ਵਿਚ ਬੀਤਿਆ ਤੇ ਅਖੀਰ ਉਸਨੇ ਮੀਆਂ ਮੁਰਾਦ ਬਖ਼ਸ਼ ਲੌਹਾਰ ਨੂੰ ਉਸਤਾਦ ਧਾਰ ਲਿਆ। ਉਹ ਭਰ ਜਵਾਨੀ ਵਿਚ ਰੇਲਵੇ ਵਿਚ ਨੌਕਰ ਹੋ ਕੇ ਅਫ਼ਰੀਕਾ ਚਲਾ ਗਿਆ। ਪਰ ਛੇਤੀ ਹੀ ਉਸ ਅਜ਼ਾਦ ਪੰਛੀ ਦੀ ਇਸ ਨੌਕ੍ਰੀ ਤੋਂ ਤਬੀਅਤ ਉਚਾਟ ਹੋ ਗਈ, ਤੇ ਸਰਕਾਰੀ ਨੌਕਰੀ ਨੂੰ ਲੱਤ ਮਾਰ ਕੇ ਉਹ ਲਾਹੌਰ ਆ ਗਿਆ। ਕੁਛ ਚਿਰ ਵਿਹਲੀਆਂ ਖਾਣ ਮਗਰੋਂ ਉਸ ਨੇ ਪੁਸਤਕਾਂ ਛਾਪਣ ਤੇ ਵੇਚਣ ਦਾ ਕੰਮ ਅਰੰਭਿਆ ਤੇ ਸੈਦ ਮਿੱਠਾ ਬਜ਼ਾਰ ਵਿਚ ਕਿਤਾਬਾਂ ਦੀ ਹੱਟੀ ਖੋਹਲ ਲਈ। ਪਰ ਸ਼ਾਇਰ ਲੋਕਾਂ ਦਾ ਦੁਕਾਨ ਦੀਆਂ ਬੰਦਸ਼ਾਂ ਨਾਲ ਕੀ ਵਾਸਤਾ ? ਕੁਝ ਮਹੀਨਿਆਂ ਵਿਚ ਹੀ ਉਹ ਇਸ ਕੰਮ ਤੋਂ ਤੰਗ ਆ ਗਿਆ, ਤੇ ਇਸ ਕਿੱਤੇ ਨੂੰ ਸਦਾ ਲਈ ਤਿਆਗ ਦਿਤਾ।

ਹਮਦਮ ਨੇ ਭਾਰੀ ਗਿਣਤੀ ਵਿਚ ਛੋਟੇ ਵੱਡੇ ਕਿੱਸੇ ਲਿਖੇ। ਹਮਦਮ ਦੇ ਕਲਾਮ ਦਾ ਨਮੂਨਾ "ਹੀਰਿਆਂ ਦੀ ਖਾਣ" ਵਿਚ ਵੇਖਿਆ ਜਾ ਸਕਦੈ, ਜੋ ਕਈ ਸਾਲ ਪੰਜਾਬ ਯੂਨੀਵਰਸਟੀ ਵਲੋਂ ਗਿਆਨੀ ਦਾ ਕੋਰਸ ਰਹੀ।

ਪੰਜਾਬੀ ਮੁਸ਼ਾਇਰਿਆਂ ਵਿਚ ਉਸਤਾਦ ਹਮਦਮ ਦਾ ਵਿਸ਼ੇਸ਼ ਸਥਾਨ ਹੈ। ਉਹ ਕਵੀ ਦਰਬਾਰਾਂ ਦੀ ਰੌਣਕ ਸੀ। ਜਿਸ ਮੁਸ਼ਾਇਰੇ ਵਿਚ ਉਸਤਾਦ ਹਮਦਮ ਨੇ ਆਪਣਾ ਕਲਾਮ ਸੁਣਾਣਾ ਹੁੰਦਾ, ਉਸ ਵਿਚ ਲੱਖਾਂ ਪੰਜਾਬੀ ਸ਼ਾਮਲ ਹੁੰਦੇ। ਹਮਦਮ, ਫ਼ਿਰਕੂ ਤੁਅੱਸਬ ਤੋਂ ਸਦਾ ਉਪਰ ਰਿਹਾ। ਉਹ ਹਿੰਦੂ ਸਿੱਖ ਤੇ ਮੁਸਲਮ ਤਿਉਹਾਰਾਂ ਦੇ ਮੁਸ਼ਾਇਰਿਆਂ ਵਿਚ ਸ਼ਾਮਲ ਹੁੰਦਾ ਤੇ ਇਨਾਮਾਂ ਇਕਰਾਮਾਂ ਨਾਲ ਨਿਵਾਜਿਆ ਜਾਂਦਾ। ਉਹ ਬੜੀ ਅਣਖ ਵਾਲਾ ਸ਼ਾਇਰ ਸੀ, ਪਹਿਰਾਵਾ ਸਾਦਾ, ਤੇ ਤਬੀਅਤ ਸ਼ਹਾਨਾ। ਉਸਦੇ ਸ਼ਗਿਰਦਾਂ 'ਚ ਕਰਤਾਰ ਸਿੰਘ ਬਲੱਗਣ, ਫ਼ਿਰੋਜ਼ ਦੀਨ ਸ਼ਰਫ਼, ਜਸਵੰਤ ਰਾਏ 'ਰਾਏ', ਸੁੰਦਰ ਦਾਸ ਜ਼ਰ, ਚਿਰਾਗ਼ ਦੀਨ 'ਦਾਮਨ' ਆਦਿ ਸਨ।

ਉਸਤਾਦ ਹਮਦਮ ਹਜ਼ੂਰੀ ਬਾਗ਼ ਦਾ ਪ੍ਰਸਿਧ ਸ਼ਾਇਰ ਸੀ। ਜ਼ਿੰਦਗੀ ਦੇ ਆਖ਼ਰੀ ਸਾਲਾਂ ਵਿਚ ਪੰਜਾਬੀ ਕੋਸ਼ ਤਿਆਰ ਕਰਨ ਦਾ ਸ਼ੌਕ ਪੈਦਾ ਹੋਇਆ। ਉਸਨੇ ਇਸ ਕਾਰਜ ਨੂੰ ਇਸ ਸੰਜੀਦਗੀ ਤੇ ਮੇਹਨਤ ਨਾਲ ਸੰਪੂਰਨ ਕੀਤਾ, ਕਿ ਕਈ ਸਾਲਾਂ ਦੀ ਮੇਹਨਤ ਨਾਲ ਇਕ ਮਣ ਵਜ਼ਨੀ ਖਰੜਾ ਹੋ ਗਿਆ, ਪਰ ਪੈਸੇ ਪੱਲੇ ਨਾ ਹੋਣ ਕਾਰਣ ਗ਼ੁਰਬਤ ਤੇ ਤੰਗਦਸਤੀ ਦੀ ਜ਼ਿੰਦਗੀ ਗੁਜ਼ਾਰਨ ਤੇ ਮਜਬੂਰ ਹੋ ਗਿਆ। ਇਹ ਕੀਮਤੀ ਖ਼ਜ਼ਾਨਾ ਬਜ਼ਾਰ ਵਿਚ ਰੱਦੀ ਦੀ ਸ਼ਕਲ ਵਿਚ ਵਿਕਣ ਲੱਗਾ। ਜਦ ਫ਼ਾਕਾ ਮਸਤੀ ਦੀ ਨੌਬਤ ਆਈ ਤਾਂ ਸੇਰ ਦੋ ਸੇਰ ਰੱਦੀ ਵੇਚ ਕੇ ਪੇਟ ਦੀ ਅੱਗ ਬੁਝਾ ਲਈ। ਉਮਰ ਦੇ ਨਾਲ ਨਾਲ ਇਹ ਕੋਸ਼ ਵੀ ਖ਼ਤਮ ਹੁੰਦਾ ਚਲਾ ਗਿਆ।

ਉਸਤਾਦ ਹਮਦਮ ਲਈ ਇਹ ਬੜੀ ਤੰਗਦਸਤੀ ਦੇ ਦਿਨ ਸਨ। ਉਸਦਾ ਗਲਾ ਖ਼ਰਾਬ ਹੋ ਗਿਆ ਤੇ ਅਖ਼ੀਰ ਜ਼ਬਾਨ ਬੰਦ ਹੋ ਗਈ। ਉਸਨੂੰ ਮਿਓ ਹਸਪਤਾਲ ਵਿਚ ਪਹੁੰਚਾਇਆ ਗਿਆ, ਪਰ ਪੰਜਾਬੀ ਦੇ ਇਸ ਅਜ਼ੀਮ ਸ਼ਾਇਰ ਵਲ ਡਾਕਟਰਾਂ ਤਵੱਜੋ ਨਾ ਦਿਤੀ। ਦਿਨ ਬਦਿਨ ਉਸਦੀ ਸਿਹਤ ਵਿਗੜਦੀ ਗਈ। ਅੰਤ ਡਾਕਟਰਾਂ ਤੇ ਨਰਸਾਂ ਦੇ ਕੋਝੇ ਵਤੀਰੇ ਕਾਰਣ ਉਸਤਾਦ ਹਮਦਮ ਤੰਗ ਆ ਗਿਆ। ੨੬ ਨਵੰਬਰ ੧੯੫੪ ਸਵੇਰ ਵੇਲੇ ਹਮਦਮ ਦੀ ਤਬੀਅਤ ਬਹੁਤ ਖ਼ਰਾਬ ਹੋ ਗਈ। ਉਸਨੇ ਆਪਣੇ ਸ਼ਗਿਰਦ 'ਦਾਮਨ' ਨੂੰ ਇਸ਼ਾਰਾ ਕੀਤਾ ਕਿ ਮੈਨੂੰ ਇਸ ਕੈਦਖਾਨੇ ਤੋਂ ਅਜ਼ਾਦੀ ਦਿਲਾਓ ਤੇ ਫ਼ੌਰਨ ਘਰ ਲੈ ਚਲੋ। ਦਾਮਨ ਤੇ ਉਸਦੇ ਸਾਥੀ ਸ਼ਾਇਰਾਂ ਨੇ ਹਮਦਮ ਨੂੰ ਸਹਾਰਾ ਦੇ ਕੇ ਟਾਂਗੇ ਤੇ ਬਿਠਾਇਆ ਤੇ ਹੌਲੀ ਹੌਲੀ ਟਾਂਗਾ ਉਸਦੇ ਘਰ ਵਲ ਤੁਰ ਪਿਆ। ਘਰ ਪਹੁੰਚਣ ਤੋਂ ਪਹਿਲਾਂ ਹੀ ਹਮਦਮ ਜੀ ਬੇਹੋਸ਼ ਹੋ ਗਏ ਤੇ ਮੁੜ ਮੌਤ ਦੀ ਗੋਦੀ 'ਚੋਂ ਨਾ ਉਠ ਸਕੇ।

### ਕਲਾਮ ਦਾ ਨਮੂਨਾ
### ਕਲਮ ਤੇ ਤਲਵਾਰ

ਕਲਮ ਤੇ ਤਲਵਾਰ ਜਿਹੜੇ ਵਾਰੋ ਵਾਰੀ ਵਾਰ ਕੀਤੇ,
ਇਕੋ ਵਾਰੀ ਖੋਹਲ ਦੱਸਾਂ ਵਾਰਦਾਤ ਵਾਰ ਦੀ।
ਸੁਤ ਕੇ ਮਿਆਨ ਉਹਨੇ ਸੂਤ ਲਈ ਜਾਨ ਮੇਰੀ,
ਕੰਮ ਸੀ ਕਸੂਤਾ ਜੋ ਸਕੂਤਾ ਹੱਥ ਮਾਰਦੀ।
ਉਠੀ ਫੇਰ ਗੱਜ ਕੇ ਤੇ ਵਸਦੀ ਜਹਾਨ ਉਤੇ,
ਗੜਾ ਪੈਂਟੀ ਬਿਜਲੀਆਂ ਦੇ ਸਿਰਾਂ ਤੇ ਲਿਸ਼ਕਾਰਦੀ।
ਵਹਿਣ ਲਗੇ ਵਹਿਣ ਜਦੋਂ ਵਹਿਣ ਲਗੀ ਵਹਿਣ ਜੋਗੀ,
ਵਾਹਣ ਕੀਤੇ ਵਹਿਣ ਤੇ ਸਮੁੰਦਰਾਂ ਨੂੰ ਤਾਰਦੀ।
ਤਖਤ ਵਾਲੇ ਤਖਤ ਤੋਂ ਬੇਤਖਤ ਡਿਗੇ ਤਖਤਿਆਂ ਤੇ,
ਤਖਤ ਬਖਤ ਰੋਹੜ ਕੇ ਤੇ ਫਟ ਠੇ ਫਟਕਾਰਦੀ।



Namdhari Elibrary NamdhariElibrary@gmail.com

# ਕਵਿਤਾ ਗ਼ਦਰ ਲਹਿਰ ਦੀ *

ਪਿਆਰੇ ਬੰਨੋਆਣਾ ਜੀ,

"ਕਵਿਤਾ ਗ਼ਦਰ ਲਹਿਰ ਦੀ" ਪੁਸਤਕ ਮੈਂ ਖਰੀਦੀ ਤੇ ਪੜ੍ਹ ਲਈ ਹੈ। ਅਜੋਕੇ ਪ੍ਰਸੰਗ ਵਿਚ ਇਸ ਕਵਿਤਾ ਦਾ ਕੀ ਮਹੱਤਵ ਹੈ, ਇਹ ਗੱਲ ਇਕ ਕਵੀ ਵਜੋਂ ਮੈਨੂੰ ਪੁਸਤਕ ਪੜ੍ਹਨ ਤੋਂ ਬਾਅਦ ਵੀ ਕਾਫੀ ਸਪਸ਼ਟ ਨਹੀਂ ਹੋਈ ਹੈ। ਇਹ ਕਵਿਤਾ ਕਈ ਮੁੱਦੇ ਛੇੜਦੀ ਹੈ। ਜੋ ਬਦਲੇ ਹੋਏ ਪ੍ਰਸੰਗਾਂ ਵਿਚ ਫਿਰ ਉਭਰਦੇ ਪ੍ਰਤੀਤ ਹੁੰਦੇ ਹਨ, ਭਾਵੇਂ ਕਿ ਇਹ ਮੁੱਦੇ ਆਮ ਲੇਖਕਾਂ, ਸਾਧਾਰਨ ਪਾਠਕਾਂ ਤੇ ਕਈ ਵਾਰ ਚਿੰਤਕਾਂ ਨੂੰ ਵੀ ਉਭਰਵੇਂ ਰੂਪ ਵਿਚ ਵਿਖਾਲੀ ਨਹੀਂ ਦਿੰਦੇ। ਵਿਸ਼ਵੀਕਰਨ, ਉਦਾਰੀਕਰਨ ਤੇ ਸੰਸਾਰ ਵਪਾਰ ਸੰਗਠਨ ਦੇ ਖ਼ਤਰਨਾਕ ਜਾਲ ਹਾਲੀ ਸਾਡੀ ਚਿੰਤਾ ਤੇ ਚਿੰਤਨ ਦਾ ਵਿਸ਼ਾ ਨਹੀਂ ਬਣੇ। ਤੁਹਾਡੀ ਲਿਖੀ ਲੰਮੀ ਭੂਮਿਕਾ ਵਿਚ ਇਹ ਮੁੱਦੇ ਉਠਾਏ ਗਏ ਹਨ ਤੇ ਏਸੇ ਗੱਲ ਕਾਰਨ ਇਹ ਪੁਸਤਕ ਪੜ੍ਹਨ ਦੇ ਕਾਬਿਲ ਪ੍ਰਤੀਤ ਹੁੰਦੀ ਹੈ।

ਸਾਡੇ ਸਾਹਿਤ ਦੇ ਇਤਿਹਾਸਕਾਰਾਂ ਨੇ ਗ਼ਦਰ ਲਹਿਰ ਦੀ ਕਵਿਤਾ ਤੇ ਵਾਰਤਕ ਨੂੰ ਬਣਦਾ ਥਾਂ ਨਹੀਂ ਦਿੱਤਾ। ਉਹਨਾਂ ਨੇ ਇਸ ਕਵਿਤਾ ਦੀ ਦੇਸ਼-ਭਗਤਕ ਸੁਰ, ਕੁਰਬਾਨੀ ਤੇ ਜੂਝ ਮਰਨ ਦੀ ਭਾਵਨਾ ਨੂੰ ਪ੍ਰਚੰਡ ਕਰਨ ਵਾਲੀ ਰਚਨਾ ਦੇ ਇਤਿਹਾਸਕ ਮਹੱਤਵ ਨੂੰ ਪੂਰੀ ਤਰ੍ਹਾਂ ਪਛਾਣਿਆ ਨਹੀਂ ਹੈ। ਇਸ ਕਾਰਨ ਇਸ ਕਵਿਤਾ ਦਾ ਆਲੋਚਨਾਤਮਿਕ ਖੇਤਰ ਵਿਚ ਦੁਬਾਰਾ ਜ਼ਿਕਰ ਛੇੜਨਾ ਤੇ ਇਸ ਨੂੰ ਫੋਕਸ ਵਿਚ ਲਿਆਉਣਾ ਚੰਗਾ ਉੱਦਮ ਹੈ।

ਇਹ ਕਵਿਤਾ ਪੰਜਾਬ ਦੇ ਜਨ-ਸਾਧਾਰਨ ਦਾ ਗੌਰਵਮਈ ਸਾਹਿਤਕ ਵਿਰਸਾ ਹੈ। ਇਸ ਵਿਰਸੇ ਦੀ ਪਛਾਣ ਕਰਾਉਣੀ ਉਤਸ਼ਾਹੀ ਪ੍ਰਬੰਧਕਾਂ ਦਾ ਕਰਤੱਵ ਹੈ। ਇਸ ਕਵਿਤਾ ਨੂੰ ਲੋਕਾਂ ਤੀਕ ਜਾਣ ਤੋਂ ਰੋਕਣ ਲਈ ਬਦੇਸ਼ੀ ਅੰਗ੍ਰੇਜ਼ੀ ਸਰਕਾਰ ਨੇ ਕਈ ਕਾਨੂੰਨ ਬੰਨੇ, ਫਿਰ ਵੀ ਇਹ ਗੁਪਤ ਰੂਪ ਵਿਚ ਸਫਰ ਕਰਦੀ ਪੰਜਾਬੀਆਂ ਤੀਕ ਪਹੁੰਚੀ ਤੇ ਆਪਣਾ ਸੰਦੇਸ਼ ਦਿੱਤਾ। ਲਹਿਰ ਦੇ ਅਸਫਲ ਹੋਣ ਤੋਂ ਬਾਅਦ ਵੀ ਇਹ ਕਵਿਤਾ ਹੌਲੀ ਹੌਲੀ ਗੁਪਤ ਤੇ ਪ੍ਰਗਟ ਦੋਹਾਂ ਰੂਪਾਂ ਵਿਚ ਸਾਡੇ ਆਜ਼ਾਦੀ-ਸੰਗਰਾਮ ਲਈ ਪ੍ਰੇਰਨਾ ਦਿੰਦੀ ਰਹੀ। ਇਸ ਕਵਿਤਾ ਨੇ ਪੰਜਾਬੀ ਦੇ ਦੇਸ਼-ਭਗਤਕ ਕਵੀਆਂ ਦੀਆਂ ਕਈ ਪੀੜ੍ਹੀਆਂ ਨੂੰ ਕਿਸੇ ਨਾ ਕਿਸੇ ਰੂਪ ਵਿਚ ਪ੍ਰਭਾਵਤ ਕੀਤਾ ਹੈ।

ਸ਼ਾਇਦ ਇਸ ਦਾ ਵੱਡਾ ਕਾਰਨ ਇਸ ਕਵਿਤਾ ਦੇ ਸੈਕੂਲਰ ਤੇ ਦੇਸ਼-ਭਗਤਕ ਹੋਣ ਦਾ ਸੀ। ਪਰ ਇਸ ਤੋਂ ਵੀ ਵੱਡਾ ਤੇ ਜ਼ਰੂਰੀ ਲੱਛਣ, ਇਸ ਕਵਿਤਾ ਦਾ ਸਾਦਾ ਹੋਣਾ ਵੀ ਸੀ। ਇਹ ਕਵਿਤਾ ਸਾਧਾਰਨ ਪੇਂਡੂ ਕਾਵਿ-ਮੁਹਾਵਰੇ ਵਿਚ ਗੱਲ ਕਰਦੀ ਹੈ। ਇਸ ਦੇ ਛੰਦ ਪੰਜਾਬੀ ਦੇ ਆਪਣੇ ਛੰਦ ਹਨ—ਕੋਰੜਾ, ਸਲੋਕ, ਬੈਂਤ ਆਦਿ। ਕੀ ਇਸ ਕਾਵਿ-ਵਿਰਾਸਤ ਦੀ ਪ੍ਰਸੰਗਤਾ ਪੰਜਾਬੀ ਕਵੀਆਂ ਲਈ ਖ਼ਤਮ ਹੋ ਗਈ ਹੈ ? ਕੀ ਸਾਨੂੰ ਸਾਦਗੀ ਨਾਲ ਘਿਰਣਾ ਤਾਂ ਨਹੀਂ ਹੋ ਗਈ ? ਕੀ ਜਟਲਤਾ ਕਵਿਤਾ ਦੀ ਇੱਕੋ ਇੱਕ ਵਿਸ਼ੇਸ਼ਤਾਈ ਰਹਿ ਗਈ ਹੈ ? ਕਵਿਤਾ ਲਿਖਦੇ ਹੋਏ ਅਚੇਤ ਜਾਂ ਸੁਚੇਤ ਹਮੇਸ਼ਾ ਹੀ ਪੰਜਾਬੀ ਦੇ ਸਾਧਾਰਨ ਪਾਠਕ ਨੂੰ ਅੱਖੋਂ ਓਹਲੇ ਕਰਨ ਦੀ ਰੁੱਚੀ ਸਾਡੇ ਆਧੁਨਿਕ ਸੁਹਜ ਸਵਾਦ ਦਾ ਇੱਕ ਅੰਗ ਬਣ ਚੁੱਕੀ ਹੈ।

ਪਰ ਮੈਂ ਅਨੁਭਵ ਕੀਤਾ ਹੈ ਕਿ ਵੀਹਵੀਂ ਸਦੀ ਦੇ ਪ੍ਰਵਾਨ ਹੋਏ ਤੇ ਕੌਮਾਂਤਰੀ ਪ੍ਰਸਿੱਧੀ ਪ੍ਰਾਪਤ ਕਰਨ ਵਾਲੇ ਕਵੀ ਨੇਰੂਦਾ, ਨਾਜ਼ਿਮ ਹਿਕਮਤ ਤੇ ਬਰਤੋਲਟ ਬ੍ਰੈਖ਼ਤ ਅਤਿ ਦੇ ਸਾਦਾ ਕਵੀ ਸਨ। ਸਾਦਗੀ ਉਹਨਾਂ ਨੇ ਸੁਚੇਤ ਹੋ ਕੇ ਅਪਣਾਈ ਤੇ ਸਿਖੀ ਸੀ ਤਾਕਿ ਉਹਨਾਂ ਦੀ ਗੱਲ ਪਾਠਕਾਂ ਤੀਕ ਸਹਿਜੇ ਹੀ ਪਹੁੰਚ ਸਕੇ। ਸ਼ਾਇਦ ਗੋਰਕੀ ਨੇ ਲੈਨਿਨ ਦਾ ਰੇਖਾ ਚਿਤਰ ਲਿਖਦਿਆਂ ਕਿਹਾ ਸੀ "He is as simple as the truth." ਸਾਦਗੀ ਵਿਚਲੀ ਕਾਵਿ-ਸ਼ਕਤੀ ਦਾ ਅਸੀਂ ਬਹੁਤ ਵਾਰ ਸਹੀ ਅਨੁਮਾਨ ਨਹੀਂ ਲਾ ਸਕਦੇ ਹੁੰਦੇ। ਸੋ ਅੱਜ ਵੀ ਗ਼ਦਰ ਲਹਿਰ ਦੀ ਕਵਿਤਾ ਸਾਨੂੰ ਪਾਠਕਾਂ ਨਾਲ ਜੁੜਨ ਦੀ ਪ੍ਰੇਰਨਾ ਤੇ ਨਵੀਆਂ ਜੁਗਤਾਂ ਦੱਸ ਸਕਦੀ ਹੈ। ਮੈਂ ਬਦਲੇ ਹੋਏ ਹਾਲਾਤ ਵਿਚ ਕਵਿਤਾ ਦੀ ਸ਼ੈਲੀ ਤੇ ਉਸ ਦੇ ਕਾਵਿ-ਮੁਹਾਵਰੇ ਦੇ ਬਦਲ ਜਾਣ ਤੋਂ ਇਨਕਾਰੀ ਨਹੀਂ ਹਾਂ, ਪਰ ਅਜੇ ਵੀ ਇਸ ਕਵਿਤਾ ਦਾ ਲੋਕਾਂ ਦੇ ਮੂੰਹ ਤੇ ਚੜ੍ਹੇ ਹੋਣਾ ਹੈਰਾਨੀ ਪੈਦਾ ਕਰਦਾ ਹੈ। ਹਰ ਨਵੀਂ ਪੀੜ੍ਹੀ ਨੇ ਆਪਣੀ ਪੀੜ੍ਹੀ ਦੀਆਂ ਲੋੜਾਂ ਤੇ ਤਕਾਜ਼ਿਆਂ ਅਨੁਸਾਰ ਵਿਰਾਸਤ ਦਾ ਆਲੋਚਨਾਤਮਿਕ ਲੇਖਾ-ਜੋਖਾ ਕਰਨਾ ਹੈ ਤੇ ਨਰੋਏ ਅਤੇ

* 'ਕਵਿਤਾ ਗ਼ਦਰ ਲਹਿਰ ਦੀ' ਅਜੋਕੇ ਪ੍ਰਸੰਗ ਵਿਚ ਵਿਰਸਾ ਪ੍ਰਕਾਸ਼ਨ ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ ਵਲੋਂ ਸ. ਗੁਰਬਖਸ਼ ਸਿੰਘ ਬੰਨੋਆਣਾ ਦੀ ਸੰਪਾਦਨਾ ਅਧੀਨ ਛਾਪੀ ਗਈ ਹੈ। -ਸੰਪਾਦਕ



Namdhari Elibrary NamdhariElibrary@gmail.com

ਸਾਰਥਕ ਅੰਸ਼ਾਂ ਨੂੰ ਗ੍ਰਹਿਣ ਕਰਨਾ ਹੈ।

ਮੈਨੂੰ ਨਹੀਂ ਪਤਾ ਕਿ ਕਿਵੇਂ ਮੇਰੀ ਇਕ ਕਵਿਤਾ 'ਵਿਰਸਾ' ਵਿਚ ਗ਼ਦਰ-ਕਾਵਿ ਦਾ ਮਹੱਤਵ, ਆਪਣੇ ਆਪ ਹੀ ਆ ਸ਼ਾਮਿਲ ਹੋਇਆ ਸੀ—

ਗ਼ਦਰ ਦੀਆਂ ਗੂੰਜਾਂ ਨੇ
ਮੇਰੇ ਕੋਲ
ਆਜ਼ਾਦੀ ਦੇ ਆਦਰਸ਼ ਲਈ
ਫ਼ਾਂਸੀ ਦੇ ਰੱਸੇ ਨੂੰ ਚੁੰਮਦੀਆਂ
ਕਵਿਤਾਵਾਂ।

ਜਾਂ

ਉਹ ਦਿਨ ਸਦਾ ਸਲਾਮਤ ਰਹਿੰਦੇ
ਅਣਖ ਜਿਨ੍ਹਾਂ ਦੇ ਹੈ ਪੱਲੇ
ਸੰਗੀਨਾਂ ਨੂੰ ਕਰਨ ਮਖ਼ੌਲਾਂ
ਕਾਤਲ ਬੂਹੇ ਖੰਘੇ ਦਿਨ।

ਗ਼ਦਰ ਲਹਿਰ ਦੀ ਕਵਿਤਾ ਤੇ ਸਾਹਿਤ ਦਾ ਜ਼ਿਕਰ ਦੁਬਾਰਾ ਛੇੜ ਕੇ, ਤੁਸਾਂ ਇੱਕ ਵਾਰ ਫਿਰ ਆਪਣੀ ਵਿਰਾਸਤ ਨਾਲ ਜੁੜਨ ਤੇ ਇਸ ਤੋਂ ਪ੍ਰੇਰਨਾ ਲੈਣ ਦਾ ਅਵਸਰ ਦਿੱਤਾ ਹੈ। ਇਕ ਕਵੀ ਵਜੋਂ ਮੈਨੂੰ ਇਹ ਕਵਿਤਾ ਅਕਸਰ ਹੀ ਪ੍ਰੇਰਤ ਕਰਦੀ ਰਹਿੰਦੀ ਰਹੀ ਹੈ। ਸ਼ਾਇਦ ਮੇਰੀ ਕਵਿਤਾ ਵਿਚਲੀ ਸਾਦਗੀ-ਸਰਲਤਾ ਦੇ ਸੰਚਾਰ ਵਿਚ ਇਸ ਗ਼ਦਰ-ਕਾਵਿ ਦਾ ਵੀ ਕੁਝ ਹੱਥ ਹੋਵੇ। ਮੈਨੂੰ ਇਸ ਕਾਵਿ-ਵਿਰਸੇ ਤੇ ਹਮੇਸ਼ਾ ਮਾਣ ਰਿਹਾ ਹੈ। ਏਸੇ ਲਈ ਤੁਹਾਡਾ ਇਹ ਉੱਦਮ ਮੈਨੂੰ ਵੇਲੇ ਦੀ ਲੋੜ ਜਾਪਿਆ ਹੈ।

ਇਸ ਕਾਵਿ ਨੂੰ ਅਣਡਿੱਠ ਕਰਨ ਵਾਲੇ ਕਥਿਤ ਵਿਦਵਾਨਾਂ ਨੂੰ ਕੀ ਪਤਾ ਹੈ ਕਿ ਇਹ ਕਵਿਤਾ ਲੋਕਾਂ ਨੂੰ ਆਜ਼ਾਦੀ ਲਈ ਜੂਝਣ ਦੀ ਪ੍ਰੇਰਨਾ ਕਿੰਨੇ ਤੀਬਰ ਤਰੀਕੇ ਨਾਲ ਦਿੰਦੀ ਹੈ। ਇਹ ਫ਼ਾਂਸੀ ਦੇ ਰੱਸੇ ਹੱਸ ਹੱਸ ਕੇ ਚੁੰਮਣ ਵਾਲੇ ਸੂਰਮਿਆਂ ਦੀ ਸਿਰਜਣਾ ਹੈ। ਆਪਣੀਆਂ ਜ਼ਿੰਦਗੀਆਂ ਜੇਲ੍ਹਾਂ ਵਿਚ ਗਾਲ ਦੇਣ ਵਾਲੇ ਸਿਰਲੱਥਾਂ ਦੀ ਕਾਵਿ-ਰਚਨਾ ਹੈ। ਰਚਨਾ ਜੋ ਅੱਜ ਵੀ, ਬਦਲੇ ਹੋਏ ਹਾਲਾਤ ਵਿਚ, ਪ੍ਰਾਪਤ ਆਜ਼ਾਦੀ ਦੀ ਰਾਖੀ ਕਰਨ ਦੀ ਪ੍ਰੇਰਨਾ ਦਿੰਦੀ ਹੈ, ਐਸੀ ਕਵਿਤਾ ਸਦਾ ਜੀਵੰਤ ਰਹਿੰਦੀ ਹੈ। ਇਹ ਸਾਡੇ ਸ਼ਾਨਾਂ-ਮੱਤੇ ਵਿਰਸੇ ਦੀ ਪ੍ਰਮਾਣਿਤ ਦਸਤਾਵੇਜ਼ ਹੈ।

*—ਹਰਭਜਨ ਸਿੰਘ ਹੁੰਦਲ*
*ਪਿੰਡ ਵੱਡੂ ਚੱਕ, ਡਾਕਖਾਨਾ ਢਿੱਲਵਾਂ*
*(ਕਪੂਰਥਲਾ)*

੧੭-੮-੨੦੦੧

## ਵਰਿਆਮ ਦੇ ਪਾਠਕਾਂ ਦੇ ਧਿਆਨ ਯੋਗ

*ਵਰਿਆਮ ਦੇ ਦੇਸ਼ ਵਿਦੇਸ਼ ਵਿਚ ਬੈਠੇ ਪਾਠਕਾਂ ਕੋਲ ਵਰਿਆਮ ਹਰ ਮਹੀਨੇ ਬਕਾਇਦਗੀ ਨਾਲ ਪੁਜਦਾ ਕਰਨ ਦੇ ਅਸੀਂ ਸਦਾ ਆਹਰ ਵਿਚ ਹਾਂ। ਪਾਠਕਾਂ ਵਲੋਂ ਆਈਆਂ ਚਿਠੀਆਂ ਜਾਂ ਟੈਲੀਫੋਨ ਇਸ ਗਲ ਦਾ ਹੁੰਗਾਰਾ ਵੀ ਭਰਦੇ ਹਨ। ਪਰ ਪਿਛਲੇ ਕੁਝ ਸਮੇਂ ਤੋਂ ਵਰਿਆਮ ਦੇ ਸਾਲਾਨਾ ਚੰਦਿਆਂ ਦੀ ਕਾਫੀ ਰਕਮ ਪਾਠਕਾਂ ਵਲੋਂ ਆਉਣ ਵਾਲੀ ਬਕਾਇਆ ਹੈ। ਸਾਡਾ ਜੀਅ ਨਹੀਂ ਕਰਦਾ ਕਿ ਥੋਹੜੀ ਕੀਤਿਆਂ ਕਿਸੇ ਦਾ ਪਰਚਾ ਬੰਦ ਕੀਤਾ ਜਾਵੇ ਪਰ ਥੋਹੜੀ ਥੋਹੜੀ ਰਕਮ ਵੀ ਵੱਡੀ ਬਣ ਕੇ ਪਰਚੇ ਵਾਸਤੇ ਭਾਰੀ ਬੋਝ ਬਣ ਜਾਂਦੀ ਹੈ।*

*ਅਸੀਂ ਪਾਠਕਾਂ ਦੀ ਸੇਵਾ ਵਿਚ ਪੱਤਰ ਲਿਖ ਕੇ ਵੀ ਸੂਚਿਤ ਕਰ ਰਹੇ ਹਾਂ ਅਤੇ ਇਹਨਾਂ ਸ਼ਬਦਾਂ ਰਾਹੀਂ ਵੀ ਬੇਨਤੀ ਕਰਦੇ ਹਾਂ ਕਿ ਆਪਣੇ ਬਕਾਇਆ ਚੰਦਿਆਂ ਦੀ ਰਕਮ ਤੁਰੰਤ ਭੇਜੋ। ਚਿਠੀਆਂ ਪ੍ਰਾਪਤ ਕਰਨ ਅਤੇ ਇਹ ਸਤਰਾਂ ਪੜ੍ਹਣ ਦੇ ਬਾਵਜੂਦ ਵੀ ਜੇ ਕੋਈ ਉਤਰ ਜਾਂ ਹੁੰਗਾਰਾ ਪ੍ਰਾਪਤ ਨਹੀਂ ਹੁੰਦਾ ਤਾਂ ਅਸੀਂ ਅਗਲਾ ਪਰਚਾ ਨਾ ਭੇਜਣ ਵਾਸਤੇ ਮਜਬੂਰ ਹੋਵਾਂਗੇ। ਸੋ ਆਪਣੀ ਘੌਲ ਨੂੰ ਤਿਆਗ ਕੇ ਤਰੰਤ ਚੰਦੇ ਪੁਜਦੇ ਕਰੋ ਜੀ।*

*—ਮੈਨੇਜਰ ਵਰਿਆਮ*

## ਸੰਗੀਤ ਕਲਾ ਮੰਚ ਜਲੰਧਰ ਦਾ ੪੦ਵਾਂ ਸੰਗੀਤ ਸੰਮੇਲਨ ੭ ਅਕਤੂਬਰ ਨੂੰ

ਜਲੰਧਰ, ਸੰਗੀਤ ਕਲਾ ਮੰਚ (ਰਜਿ.) ਜਲੰਧਰ ਦੇ ਮੁੱਖ ਸਕੱਤਰ ਪ੍ਰੋ. ਜੋਗਿੰਦਰ ਬਾਵਰਾ ਨੇ ਸੂਚਿਤ ਕੀਤਾ ਹੈ ਕਿ ਮੰਚ ਦਾ ੪੦ਵਾਂ ਸ਼ਾਸਤਰੀ ਸੰਗੀਤ ਸੰਮੇਲਨ ਉਸਤਾਦ ਸਲਾਮਤ ਆਯੋਜਿਤ ਕੀਤਾ ਹੈ। ਅਲੀ ਖਾਂ ਨੂੰ ਸਮਰਪਿਤ ੭ ਅਕਤੂਬਰ ਨੂੰ ਲਾਇਨਜ਼ ਭਵਨ, ਲਾਜਪਤ ਨਗਰ ਜਲੰਧਰ ਦੇ ਹਾਲ ਵਿਖੇ ੩-੩੦ ਤੋਂ ੭-੦੦ ਵਜੇ ਸ਼ਾਮ ਤਕ ਜਾ ਰਿਹਾ ਹੈ। ਇਸ ਸਮਾਗਮ ਵਿੱਚ ਦਿੱਲੀ ਦੇ ਪ੍ਰਸਿੱਧ ਗਾਇਕ ਡਾ. ਬ੍ਰਿਜ ਭੂਸ਼ਣ ਗੋਸਵਾਮੀ, ਸ੍ਰੀ ਹਰੀਸ਼ ਤਿਵਾੜੀ, ਸ੍ਰੀ ਰਾਮ ਕਿਸ਼ੋਰ ਦਾਸ (ਪਖਾਵਜ), ਸ੍ਰੀ ਪ੍ਰਸ਼ੋਤਮ ਮਹਿਤਾ (ਸਿਤਾਰ), ਪੰ. ਰਮਾਕਾਂਤ ਅਤੇ ਸ੍ਰੀ ਅਵਿਰਭਾਵ (ਤਬਲਾ) ਸੰਗੀਤਮਈ ਸ਼ਰਧਾਂਜਲੀ ਪੇਸ਼ ਕਰਨਗੇ। ਇਸ ਅਵਸਰ 'ਤੇ ਸ੍ਰੀ ਮਨੋਰੰਜਨ ਕਾਲੀਆ ਮੈਡੀਕਲ ਸਿੱਖਿਆ ਮੰਤਰੀ ਮੁੱਖ ਮਹਿਮਾਨ ਦੇ ਰੂਪ ਵਿੱਚ ਸ਼ਾਮਲ ਹੋਣਗੇ ਅਤੇ ਡਾ. ਰੀਟਾ ਬਾਵਾ ਪ੍ਰਿੰਸੀਪਲ ਕੰਨਿਆ ਮਹਾਂ ਵਿਦਿਆਲਿਆ, ਜਲੰਧਰ ਸ਼ਮਾ-ਰੌਸ਼ਨ ਕਰਨਗੇ।


Namdhari Elibrary NamdhariElibrary@gmail.com

## ਸੰਨ ੧੯੪੭ ਜਦੋਂ ਅਸੀਂ ਲਾਹੌਰ ਛਡਿਆ !

# ਕਲਾਕਾਰ ਸੋਭਾ ਸਿੰਘ ਦੇ ਲਾਹੌਰ ਸਟੂਡਿਓ ਦਾ ਕੀ ਬਣਿਆ ?

*—ਪਿਆਰਾ ਸਿੰਘ ਦਾਤਾ*

ਸਾਡੇ ਬਜ਼ੁਰਗ ਮਿੱਤਰ ਸ. ਸੋਭਾ ਸਿੰਘ ਆਰਟਿਸਟ ਅੱਜ ਤੋਂ ਪੰਜਾਹ ਸਾਲ ਪਹਿਲਾਂ ਲਾਹੌਰ ਛੱਡ ਕੇ ਅੰਦਰੇਟੇ (ਕਾਂਗੜਾ ਵੈਲੀ ਵਿਚ ਚੁਫਾਸਿਉਂ ਪਹਾੜੀਆਂ ਤੇ ਹਰਿਆਵਲ ਨਾਲ ਘਿਰਿਆ ਇਕ ਰਮਣੀਕ ਪਿੰਡ) ਚਲੇ ਗਏ ਸਨ। ਇਸ ਆਖਰੀ ਦੌੜ-ਧੂਪ ਤੋਂ ਚੰਦ ਦਿਨ ਪਹਿਲਾਂ ਮੈਂ ਉਨ੍ਹਾਂ ਪਾਸ ਅੰਦਰੇਟੇ ਇਕ ਚਕਰ ਲਾ ਆਇਆ ਸਾਂ। ਅੰਦਰੇਟੇ ਇਕ ਪਹਾੜੀ ਦੇ ਪੈਰਾਂ ਵਿਚ ਕਾਫੀ ਥਾਂ ਘੇਰ ਕੇ ਪ੍ਰਸਿੱਧ ਨਾਟਕਕਾਰ ਮਿਸਿਜ਼ ਨੋਰਾ ਰਿਚਰਡ ਰਹਿ ਰਹੀ ਸੀ। ਉਥੋਂ ਨੇੜੇ ਹੀ ਸ. ਸੋਭਾ ਸਿੰਘ ਹੋਰੀਂ ਇਕ ਪੁਰਾਣੇ ਕਿਸਮ ਦੇ ਮਕਾਨ ਵਿਚ ਠਹਿਰੇ ਹੋਏ ਸਨ। ਉਨ੍ਹਾਂ ਦਾ ਵਿਚਾਰ ਸੀ ਕਿ ਆਪਣੀ ਅਗਲੀ ਜ਼ਿੰਦਗੀ ਇਥੇ ਹੀ ਬਿਤਾਈ ਜਾਵੇ।

ਉਥੋਂ ਨੇੜੇ ਹੀ ਕਈ ਸਦੀਆਂ ਪੁਰਾਤਨ ਬੈਜਨਾਥ ਦਾ ਮੰਦਰ ਹੈ। ਇਹ ਸਾਰਾ ਇਲਾਕਾ ਅਤਿ ਸੁੰਦਰ, ਸਰਸਬਜ਼ ਤੇ ਕੁਦਰਤੀ ਨਜ਼ਾਰਿਆਂ ਨਾਲ ਭਰਪੂਰ ਹੈ। ਭੈਣ ਡਾ. ਜਸਵੰਤ ਗਿੱਲ ਵੀ ਉਨ੍ਹੀਂ ਦਿਨੀਂ ਉਥੇ ਹੀ ਸੀ। ਅਸਾਂ ਤਿੰਨਾਂ ਰਲ ਕੇ ਜੋ ਸਮਾਂ ਅੰਦਰੇਟੇ ਗੁਜ਼ਾਰਿਆ, ਉਸਦੀ ਯਾਦ ਕਦੀ ਭੁਲਾਈ ਨਹੀਂ ਜਾ ਸਕਦੀ। ਇਥੇ ਹਫਤਾ ਕੁ ਵਿਚਰ ਕੇ ਮੈਂ ਫਿਰ ਲਾਹੌਰ ਪਰਤ ਆਇਆ ਸਾਂ। ਲਾਹੌਰ ਆਣ ਕੇ ਜੋ ਬੀਤੀ ਸੀ, ਉਹ ਪਾਠਕ ਪੜ੍ਹ ਚੁਕੇ ਹੋਣਗੇ। ਸ. ਸੋਭਾ ਸਿੰਘ ਹੋਰੀਂ ਲਾਹੌਰ ਛਡਣ ਸਮੇਂ ਆਪਣਾ ਸਭ ਸਾਮਾਨ, ਜਿਸ ਵਿਚ ਕਈ ਬੜੀਆਂ ਕੀਮਤੀ ਕਲਾਕ੍ਰਿਤੀਆਂ ਵੀ ਸਨ, ਸਾਡੇ ਘਰ ਛਡ ਗਏ ਸਨ। ਮੈਂ ਪ੍ਰੀਤ ਨਗਰ ਪਹੁੰਚ ਕੇ ਲਾਹੌਰ ਰਹਿ ਰਹੇ ਆਪਣੇ ਮਿੱਤਰ ਡਾ. ਕੁਲਭੂਸ਼ਨ ਨੂੰ ਘਰ ਦੀ ਚਾਬੀ ਘੱਲ ਕੇ ਲਿਖਿਆ ਕਿ ਉਹ ਕਮਰੇ ਚੋਂ ਸਾਰੀਆਂ ਤਸਵੀਰਾਂ ਕੱਢ ਕੇ ਆਪਣੇ ਘਰ ਲੈ ਜਾਣ। ਉਥੋਂ ਮੇਰਾ ਇਕ ਹੋਰ ਮਿੱਤਰ ਇਸ ਕੀਮਤੀ ਖ਼ਜ਼ਾਨੇ ਨੂੰ ਪ੍ਰੀਤਨਗਰ ਪਹੁੰਚਾ ਦੇਵੇਗਾ।

ਇਤਫਾਕ ਦੀ ਗੱਲ, ਉਨ੍ਹਾਂ ਦੋਹਾਂ ਦਾ ਆਪੋ ਵਿਚ ਮੇਲ ਨਾ ਹੋਇਆ। ਅੰਤ ਮਜਬੂਰ ਹੋ ਕੁਲਭੂਸ਼ਨ ਲੋਹੇ ਦੀ ਸੀਖ ਤੇ ਹਥੌੜੀ ਲੈ ਕੇ ਸਾਡੇ ਨਿਸਬਤ ਰੋਡ ਵਾਲੇ ਮਕਾਨ ਦਾ ਤਾਲਾ ਤੋੜ ਕੇ ਸਾਮਾਨ ਕੱਢ ਲਿਆਣ ਲਈ ਸਾਡੇ ਮਹੱਲੇ ਜਾ ਪੁੱਜਾ। ਉਦੋਂ ਤੀਕ ਸਾਡੇ ਮਹੱਲੇ ਵਿਚ ਇਧਰਲੇ ਪੰਜਾਬ ਚੋਂ ਉਜੜ ਪੁਜੜ ਕੇ ਕੁਝ ਮੁਸਲਮਾਨੀ ਵਸੋਂ ਪੁੱਜ ਚੁੱਕੀ ਸੀ। ਸਾਡੇ ਤਾਲੇ ਨੂੰ ਤੋੜਦਿਆਂ ਵੇਖ ਉਹ ਲੋਕ ਆਣ ਇਕੱਠੇ ਹੋਏ। ਇਨੇ ਨੂੰ ਕੁਲਭੂਸ਼ਨ ਹੋਰਾਂ ਦੇ ਮਹੱਲੇ ਦਾ ਗਵਾਲਾ ਉਧਰ ਆਣ ਨਿਕਲਿਆ। ਉਹ ਜਾਣਦਾ ਸੀ ਕਿ ਕੁਲਭੂਸ਼ਨ (ਹਿੰਦੂ) ਉਸੇ ਮਹੱਲੇ ਦੇ ਇਕ ਰਈਸ ਦਾ ਲੜਕਾ ਹੈ। ਉਸ ਨੇ ਇੱਕਠੇ ਹੋਏ ਮੁਸਲਮਾਨਾਂ ਨੂੰ ਇਸ਼ਾਰਾ ਕੀਤਾ ਕਿ ਇਸ ਨੂੰ ਬਿੱਲੇ ਲਾ ਦੇਣਾ ਚਾਹੀਦਾ ਹੈ। ਇਤਫਾਕ ਨਾਲ ਉਥੇ ਇਕ ਥਾਣੇਦਾਰ ਆ ਨਿਕਲਿਆ। ਉਹ ਕੁਲਭੂਸ਼ਨ ਨੂੰ ਮੈਡੀਕਲ ਕਾਲਜ ਦੇ ਵਿਦਿਆਰਥੀ ਦੇ ਤੌਰ ਤੇ ਜਾਣਦਾ ਸੀ। ਪਰ ਉਸ ਨੂੰ ਵੀ ਇਹ ਨਹੀਂ ਸੀ ਪਤਾ ਕਿ ਇਹ ਵਿਦਿਆਰਥੀ ਹਿੰਦੂ ਹੈ।

ਕੁਲਭੂਸ਼ਨ ਥਾਣੇਦਾਰ ਨਾਲ ਹੱਥ ਮਿਲਾ, ਸਲਾਮਲੇਕਮ ਕਰਕੇ ਗੱਲਾਂ ਕਰਦਾ ਮੌਤ ਦੇ ਪੰਜੇ ਚੋਂ ਸਾਫ ਬਚ ਕੇ ਆਪਣੇ ਮਹੱਲੇ ਜਾ ਪੁੱਜਾ ਤੇ ਉਥੋਂ ਸਿੱਧਾ ਅੰਮ੍ਰਿਤਸਰ। ਡਾ. ਕੁਲਭੂਸ਼ਨ ਉਦੋਂ ਮਿਉ ਕਾਲਜ ਵਿਚ ਡਾਕਟਰੀ ਦਾ ਵਿਦਿਆਰਥੀ ਸੀ। ਉਨ੍ਹੀਂ ਦਿਨੀਂ ਕਈ ਮੈਡੀਕਲ ਕਾਲਜ ਦੇ ਵਿਦਿਆਰਥੀਆਂ ਦਾ ਸਾਡੇ ਘਰ ਜਾਣ ਆਣ ਸੀ—ਡਾ. ਕੁਲਭੂਸ਼ਨ, ਡਾ. ਜਸਵੰਤ ਸਿੰਘ ਬਾੜਾ ਹਿੰਦੂ ਰਾਏ ਦਿੱਲੀ ਵਾਲੇ, ਡਾ. ਰਸ਼ਪਾਲ ਸਿੰਘ ਤੇ ਸਵਰਗੀ ਭੈਣ ਜਸਵੰਤ ਕੌਰ ਗਿੱਲ (ਜਸਵੰਤ ਸਿੰਘ ਕੰਵਲ ਦੀ ਪਤਨੀ)।

ਉਪਰੋਕਤ ਵਾਰਤਾ ਡਾ. ਕੁਲਭੂਸ਼ਨ ਨੇ ਮੈਨੂੰ ਪਾਕਿਸਤਾਨ ਬਣਨ ਤੋਂ ਕਈ ਸਾਲ ਬਾਅਦ ਇਕ ਮੁਲਾਕਾਤ ਸਮੇਂ ਸੁਣਾਈ। ਇਸ ਤਰ੍ਹਾਂ ਭਾਰਤ ਦੇ ਨਾਮਵਰ ਕਲਾਕਾਰ ਸੋਭਾ ਸਿੰਘ ਦੀ ਸਾਰੀ ਉਮਰ ਦੀ ਕਮਾਈ ਤੇ ਦੁਰਲਭ ਕ੍ਰਿਤੀਆਂ ਪਾਕਿਸਤਾਨ ਦੀ ਭੇਟ ਹੋ ਗਈਆਂ। ਮੇਰਾ ਖ਼ਿਆਲ ਸੀ ਕਿ ਉਹ ਕ੍ਰਿਤਾਂ ਇਧਰੋਂ ਮੁਸਲਮਾਨਾਂ ਨੇ ਮਕਾਨ ਦੇ ਕਬਜ਼ੇ ਪਿਛੋਂ ਜਲਾ ਦਿਤੀਆਂ ਹੋਣਗੀਆਂ, ਪਰ ਸ. ਸੋਭਾ ਸਿੰਘ ਦਾ ਵਿਸ਼ਵਾਸ ਸੀ ਕਿ ਲਾਹੌਰ ਦੇ ਇਕ ਆਰਟਿਸਟ ਦੀ ਅੱਖ ਚਿਰ ਤੋਂ ਉਨ੍ਹਾਂ ਤਸਵੀਰਾਂ ਤੇ ਸੀ। ਸੋ ਜ਼ਰੂਰ ਉਸ ਨੇ ਕਿਸੇ ਮਕਾਨ ਦੇ ਕਬਜ਼ੇ ਤੋਂ ਪਹਿਲਾਂ ਪਹਿਲਾਂ ਹੀ ਇਸ ਕੀਮਤੀ ਖ਼ਜ਼ਾਨੇ ਨੂੰ ਆਪਣੇ ਕਬਜ਼ੇ ਵਿਚ ਕਰ ਲਿਆ ਹੋਵੇਗਾ। ਰੱਬ ਜਾਣੇ ਅਸਲੀਅਤ ਕੀ ਸੀ ?

*੮੦/੧੪ ਡੀ, ਮਾਲਵੀਆ ਨਗਰ*
*ਨਵੀਂ ਦਿੱਲੀ*



Namdhari Elibrary NamdhariElibrary@gmail.com

# ਹਰਨਾਮ ਦਾਸ ਸਹਿਰਾਈ

—ਡਾ. ਧਰਮਪਾਲ ਸਿੰਗਲ

ਮੈਨੂੰ ਸਹਿਰਾਈ ਦੇ ਨਾਵਲ ਚੰਗੇ ਲੱਗਦੇ ਰਹੇ ਹਨ ਕਿਉਂਕਿ ਉਨ੍ਹਾਂ ਵਿਚ ਗੁਰੂ ਸਾਹਿਬਾਨ ਅਤੇ ਪੰਜਾਬ ਦੇ ਯੋਧਿਆਂ ਦਾ ਹਾਲ ਦਰਜ ਹੈ। ਮੈਂ ਸਹਿਰਾਈ ਨੂੰ ਮਿਲਣ ਲਈ ਬੇਤਾਬ ਸਾਂ, ਇਸ ਲਈ ਜਦ ਇਕ ਦਿਨ ਪਟਿਆਲਿਉਂ ਜਲੰਧਰ ਆਇਆ ਤਾਂ ਉਸ ਵਲੋਂ ਨਾਵਲ ਉੱਤੇ ਦਿਤੇ ਪਤੇ ਅਨੁਸਾਰ ਪੁੱਛਦਾ ਪੁਛਾਉਂਦਾ ਮੈਂ ਬਸਤੀ ਨੌ ਪੁੱਜ ਗਿਆ। ਉਥੇ ਡਾਈ ਬਣਾਉਣ ਦਾ ਕਾਰਖਾਨਾ ਹੋਣ ਕਰਕੇ ਹੋਰ ਹੀ ਮਾਹੌਲ ਸੀ, ਚੁਪਾਸੇ ਲੋਹਾ ਹੀ ਲੋਹਾ, ਚੀਜ਼ਾਂ ਬੇਤਰਤੀਬ ਖਿੰਡੀਆਂ ਹੋਈਆਂ। ਸਹਿਰਾਈ ਦੇ ਭਰਾ ਤੋਂ ਉਸ ਬਾਰੇ ਪੁੱਛਿਆ ਤਾਂ ਉਸਨੇ ਔਖਾ ਜਿਹਾ ਹੋ ਕੇ ਉਸਦਾ ਪਤਾ ਦੱਸਿਆ। ਪਤਾ ਲੱਗਾ ਉਹ ਆਪਣੇ ਕਮਰੇ ਵਿਚ ਬੈਠਾ ਦਾਰੂ ਛਕ ਰਿਹਾ ਹੈ। ਦਾਰੂ ਤੇ ਸਿਗਰਟ ਨੂੰ ਰੋਟੀ ਤੇ ਪਾਣੀ ਵਾਂਙ ਖਾਂਦਾ ਪੀਂਦਾ ਹੈ। ਉਹ ਜਦ ਵੀ ਮਿਲਦਾ ਹੈ ਤਾਂ ਦਾਰੂ ਵਿਚ ਗੁੱਟ ਤੇ ਸਿਗਰਟਾਂ ਦੇ ਛੱਲੇ ਬਣਾਉਂਦਾ, ਦੋਸਤਾਂ ਮਿੱਤਰਾਂ ਦੇ ਮੂੰਹ ਤੇ ਧੂੰਆਂ ਛੱਡਦਾ, ਖਾਸ ਕਰਕੇ ਆਪਣੇ ਨੇੜ-ਵਰਤੀ ਦਾੜ੍ਹੀ ਵਾਲੇ ਦੋਸਤਾਂ ਤੇ ਉਹ ਇਹ 'ਕਿਰਪਾ' ਵਿਸ਼ੇਸ਼ ਰੂਪ ਵਿਚ ਕਰਦਾ ਹੈ।

ਇਕ ਦਿਨ ਅਚਾਨਕ ਹੀ ਉਹ ਮੇਰੇ ਪਟਿਆਲਾ ਨਿਵਾਸ ਦੇ ਦਿਨਾਂ ਵਿਚ ਰਾਘੋ ਮਾਜਰੇ ਮੇਰੇ ਘਰ ਆ ਵੜਿਆ, ਪਰ ਇਸ ਵੇਲੇ ਉਹ ਪੂਰੀ ਤਰ੍ਹਾਂ ਸੂਫੀ ਸੀ ਤੇ ਕੁਝ ਸਤਿਆ ਹੋਇਆ ਜਾਪਦਾ ਸੀ। ਚਾਹ ਪਾਣੀ ਹੋਣ ਲੱਗਾ ਤਾਂ ਉਹ ਫੁੱਟ ਪਿਆ, "ਦੇਖ ਯਾਰ ਸਿੰਗਲ! ਮੈਂ ਇਨ੍ਹਾਂ ਸਿੱਖਾਂ ਲਈ ਲਿਖਦਾ ਹਾਂ, ਕਿੰਨੀ ਮਿਹਨਤ ਕਰਕੇ ਤੇ ਅਧਿਅਨ ਕਰਕੇ ਮੈਂ ਸਾਰਾ ਸਿੱਖ ਇਤਿਹਾਸ ਤੇ ਪੰਜਾਬ ਦਾ ਇਤਿਹਾਸ ਨਾਵਲਾਂ ਰਾਹੀਂ ਲਿਖ ਮਾਰਿਆ ਹੈ, ਪਰ ਇਹ ਮੇਰੀ ਕਦਰ ਹੀ ਨਹੀਂ ਕਰਦੇ।" ਮੈਂ ਕਿਹਾ ਕਿ ਲਿਖਣਾ ਸਾਡੇ ਮਨ ਦਾ ਚਾਉ ਹੈ, ਅਸੀਂ ਕੁਝ ਵੀ ਲਿਖਦੇ ਹਾਂ ਤਾਂ ਕਿਸੇ ਲਈ ਨਹੀਂ ਲਿਖਦੇ ਆਪਣੇ ਲਈ ਲਿਖਦੇ ਹਾਂ, ਕਿਸੇ ਤੇ ਕੋਈ ਅਹਿਸਾਨ ਨਹੀਂ ਕਰਦੇ। ਪਰ ਉਹ ਮੇਰੀ ਗੱਲ ਨਹੀਂ ਮੰਨ ਰਿਹਾ ਸੀ ਤੇ ਕਹਿਣ ਲੱਗਾ, "ਇਨ੍ਹਾਂ ਲੋਕਾਂ ਨੇ ਮੈਨੂੰ ਕੀ ਦਿੱਤਾ ਹੈ ? ਉਹ ਮੇਰੇ ਨਾਵਲਾਂ ਬਾਰੇ ਗੌਲਦੇ ਹੀ ਨਹੀਂ, ਮੈਂ ਪੱਲਿਉਂ ਪੈਸੇ ਖਰਚ ਕੇ ਨਾਵਲ ਛਪਵਾਉਂਦਾ ਹਾਂ, ਸਿਖ ਇਤਿਹਾਸ ਦੇ ਰਾਖੇ ਇਹ ਲੋਕ ਮੇਰੇ ਨਾਵਲਾਂ ਦੀ ਬਲਕ ਪਰਚੇਜ਼ ਕਿਉਂ ਨਹੀਂ ਕਰ ਸਕਦੇ ਤਾਂ ਜੋ ਮੈਂ ਹੋਰ ਹੋਰ ਨਾਵਲ ਛਾਪ ਸਕਾਂ। ਇਨ੍ਹਾਂ ਨੂੰ ਚਾਹੀਦਾ ਤਾਂ ਇਹ ਹੈ ਕਿ ਮੇਰੇ ਨਾਵਲ ਐਸ. ਜੀ. ਪੀ. ਸੀ. ਵੱਲੋਂ ਛਾਪਣ। ਮੈਨੂੰ ਸਿਰੋਪਾ ਦੇਣ, ਇਨਾਮ ਦੇਣ ਤੇ ਮੇਰੀ ਕਦਰ ਕਰਨ। ਇਹ ਫਲਾਣਾ ਮਾਂ.........ਮੈਨੂੰ ਨੇੜੇ ਹੀ ਨਹੀਂ ਢੁੱਕਣ ਦਿੰਦਾ, ਆਪਦੀ ਮੜਕ ਵਿਚ ਹੀ ਤੁਰਿਆ ਫਿਰਦਾ ਹੈ। ਭਲਾ ਜੇ ਉਹ ਚਾਹੇ ਤਾਂ ਭਾਸ਼ਾ ਵਿਭਾਗ ਦਾ ਡਾਇਰੈਕਟਰ ਹੈ, ਉਹ ਮੇਰੇ ਲਈ ਕੁਝ ਨਹੀਂ ਕਰ ਸਕਦਾ ? ਮੈਂ ਉਧਰੋਂ ਹੀ ਆ ਰਿਹਾ ਹਾਂ।" ਮੈਂ ਕਿਹਾ ਸਹਿਰਾਈ ਜੀ ਤੁਹਾਡੀ ਮਨੋਵੇਦਨਾ ਵੀ ਸਹੀ ਹੈ, ਪਰ ਤੁਸੀਂ ਆਹ ਟੂਟੀ ਜਿਹੀ ਜੋ ਹਰ ਵੇਲੇ ਸੁਲਗਾਈ ਰਖਦੇ ਹੋ, ਉਨ੍ਹਾਂ ਦੋਸਤਾਂ ਦੇ ਮੂੰਹ ਤੇ ਧੂੰਆਂ ਸੁੱਟਦੇ ਹੋ, ਗਾਲ੍ਹਾਂ ਕੱਢਦੇ ਹੋ, ਦਾਰੂ ਦੇ ਨਸ਼ੇ ਵਿਚ ਉਨ੍ਹਾਂ ਨੂੰ ਹੋਰ ਵੀ ਬੁਰਾ ਭਲਾ ਕਹਿੰਦੇ ਹੋ, ਇਸ ਸਭ ਨੂੰ ਦੇਖਕੇ ਭਲਾ ਉਹ ਕਿਸ ਗੱਲੋਂ ਤੁਹਾਨੂੰ ਹੱਲਾਸ਼ੇਰੀ ਦੇਣ। ਉਹ ਕਹਿਣ ਲੱਗਾ, "ਨਹੀਂ ਸਾਨੂੰ ਹਿੰਦੂ ਲੇਖਕਾਂ ਨੂੰ ਕੋਈ ਆਪਣੀ ਜਥੇਬੰਦੀ ਬਣਾਉਣੀ ਪਵੇਗੀ, ਕੁਝ ਕਰਨਾ ਪਵੇਗਾ ਤਾਂ ਹੀ ਆਪਾਂ ਕਾਮਯਾਬ ਹੋ ਸਕਾਂਗੇ। ਮੈਂ ਤਿਵਾੜੀ ਨਾਲ ਗੱਲ ਕੀਤੀ ਹੈ, ਮਹਿੰਦਰਪਾਲ ਕੋਹਲੀ ਨਾਲ ਗੱਲ ਕੀਤੀ ਹੈ, ਪਰ ਉਹ ਤਾਂ ਉਂਗਲ ਹੀ ਨਹੀਂ ਧਰਨ ਦਿੰਦੇ।" ਮੈਂ ਕਿਹਾ, ਉਂਗਲ ਛੱਡ ਭਾਵੇਂ ਤੂੰ ਪਹੁੰਚਾ ਧਰ ਲੈ ਪਰ ਇਸ ਰਸਤੇ ਮੈਂ ਵੀ ਨਹੀਂ ਤੁਰਦਾ। ਮੈਂ ਸਾਹਿਤ ਵਿਚ ਧਰਮ ਦੇ ਨਾਂ ਤੇ, ਭਾਸ਼ਾ ਦੇ ਨਾਂ ਤੇ ਵੰਡੀਆਂ ਪਾਉਣ ਦੇ ਹੱਕ ਵਿਚ ਨਹੀਂ ਹਾਂ। ਇਸ ਲਈ ਕੋਈ ਅਜਿਹਾ ਕੰਮ ਨਹੀਂ ਕਰਾਂਗਾ ਜਿਸ ਨਾਲ ਫਿਰਕਾਪ੍ਰਸਤੀ ਦੀ ਬੂ ਆਵੇ। ਉਸਨੇ ਕਿਹਾ, "ਚੱਲ ਨਾ ਸਹੀ, ਘਟੋ ਘੱਟ ਐਨਾ ਤਾਂ ਕਰ ਦੇ ਕਿ ਆਪਾਂ ਲੋਕ ਅੰਦਰ-ਖਾਤੇ ਮਿਲਕੇ ਚੱਲੀਏ ਤੇ ਇਕ ਦੂਜੇ ਦੀ ਮਦਦ ਕਰੀਏ।" ਮੈਂ ਕਿਹਾ ਤੂੰ ਚਾਹ ਪਾਣੀ ਛਕ, ਬੋਲ ਕੀ ਖਾਵੇਂ-ਪੀਵੇਂਗਾ, ਇਨ੍ਹਾਂ ਗੱਲਾਂ ਨੂੰ ਇਥੇ ਹੀ ਛੱਡ ਦੇ।

ਮੈਂ ਮੋਦੀ ਕਾਲਜ ਪਟਿਆਲਾ ਵਿਚ ਕੇਵਲ ਇਕ ਵਰ੍ਹਾ ਹੀ ਰਹਿ ਸਕਿਆ, ਦੂਜੇ ਵਰ੍ਹੇ ਅਗਲਿਆਂ ਨੇ ਟੀਚਰਜ਼ ਯੂਨੀਅਨ


Namdhari Elibrary NamdhariElibrary@gmail.com

ਦੀਆਂ ਮੇਰੀਆਂ ਗਤੀਵਿਧੀਆਂ ਕਾਰਨ ਮੇਰੀ ਛੁੱਟੀ ਕਰ ਦਿੱਤੀ ਤੇ ਮੈਂ ਡੀ. ਏ. ਵੀ. ਕਾਲਜ ਜਲੰਧਰ ਪੰਜਾਬੀ ਦੀਆਂ ਐਮ. ਏ. ਜਮਾਤਾਂ ਨੂੰ ਪੜ੍ਹਾਉਣ ਲੱਗਾ। ਹੁਣ ਸਾਡੀ ਮੁਲਾਕਾਤ ਅਕਸਰ ਹੁੰਦੀ ਰਹਿੰਦੀ। ਮੈਂ ਅਜੇ ਉਥੇ ਗਿਆ ਹੀ ਸਾਂ ਕਿ ਇਕ ਦਿਨ ਉਹ ਆਦਰਸ਼ ਨਗਰ ਮੇਰੇ ਘਰ ਦੂਰੋਂ ਹੀ ਗਾਲ੍ਹਾਂ ਵਕਦਾ ਹੋਇਆ ਆ ਰਿਹਾ ਸੀ—ਕਿਥੇ ਐਂ ਓਇ ਮਾਂ.......ਕਿਥੇ ਜਨਾਨੀ ਦੀ ਗੋਦੀ ਵਿਚ ਬੈਠਾ ਹੋਇਆ ਏਂ, ਬਾਹਰ ਆ। ਇਹ ਸੋਚਾਂ ਦਾ ਮੌਕਾ ਸੀ, ਮੈਂ ਇਸ ਕਿਸਮ ਦੇ ਮਾਹੌਲ ਦਾ ਉੱਕਾ ਹੀ ਆਦੀ ਨਹੀਂ। ਉਲਟਾ ਨਾ ਮੈਂ ਖੁਦ ਸ਼ਰਾਬ ਪੀਂਦਾ ਸੀ ਤੇ ਨਾ ਇਹ ਸਹਿ ਹੀ ਸਕਦਾ ਸੀ ਕਿ ਕੋਈ ਸ਼ਰਾਬ ਪੀ ਕੇ ਮੇਰੇ ਘਰ ਆਵੇ, ਪਰ ਇਸ ਨੇ ਤਾਂ ਅਤਿ ਹੀ ਚੁੱਕੀ ਹੋਈ ਸੀ। ਸਿਰਫ ਸ਼ਰਾਬ ਹੀ ਪੀ ਕੇ ਨਹੀਂ ਆਇਆ ਸੀ ਸਗੋਂ ਗੰਦੀਆਂ ਗਾਲ੍ਹਾਂ ਵੀ ਕੱਢ ਰਿਹਾ ਸੀ। ਕੁਝ ਲੋਕੀ ਗਾਲ੍ਹਾਂ ਕੱਢਣ ਵਿਚ ਹੀ ਨੇੜਤਾ ਅਨੁਭਵ ਕਰਦੇ ਹਨ, ਪਰ ਉਹ ਹੋਰ ਹੁੰਦੇ ਹੋਣਗੇ, ਸਿੰਗਲ ਨਹੀਂ। ਮੈਂ ਗੁੱਸਾ ਖਾ ਕੇ ਉੱਠਿਆ, ਬੂਹਾ ਖੋਲ੍ਹਿਆ ਤੇ ਤਾੜ ਕਰਦਾ ਇਕ ਰੈਹਬਟਾ ਉਸਦੇ ਜੜ੍ਹ ਦਿੱਤਾ ਤੇ ਕਿਹਾ, ਅੱਗੇ ਨੂੰ ਇਦਾਂ ਦਾ ਵਿਹਾਰ ਕੀਤਾ ਤਾਂ ਮੈਥੋਂ ਬੁਰਾ ਕੋਈ ਨਹੀਂ, ਤੂੰ ਇਸ ਹਾਲਤ ਵਿਚ ਮੇਰੇ ਘਰ ਨਾ ਆਇਆ ਕਰ। ਫੇਰ ਉਹ ਲੰਮਾ ਸਮਾਂ ਮੇਰੇ ਘਰ ਨਹੀਂ ਆਇਆ, ਉਂਵ ਅਸੀਂ ਸ਼ਹਿਰ ਦੇ ਸਮਾਗਮਾਂ ਵਿਚ, ਕਾਫੀ ਹਾਊਸ ਵਿਚ ਅਕਸਰ ਮਿਲਦੇ ਰਹਿੰਦੇ ਸਾਂ। ਫੇਰ ਜਦ ਮੈਂ ਆਪਣੇ ਮੋਤਾ ਸਿੰਘ ਨਗਰ ਵਾਲੇ ਘਰ ਵਿਚ ਆ ਗਿਆ ਸਾਂ ਤਾਂ ਸਹਿਰਾਈ ਇਕ ਦਿਨ ਡਾ. ਅਹੂਜਾ ਜੀ ਨੂੰ ਨਾਲ ਲੈ ਕੇ ਤੇ ਬੜਾ ਸਾਊ ਜਿਹਾ ਬਣਿਆ ਹੋਇਆ ਮੇਰੇ ਘਰ ਆਇਆ। ਡਾ. ਅਹੂਜਾ ਜੀ ਕਹਿਣ ਲੱਗੇ, ਸਿੰਗਲ! ਹੁਣ ਇਸ ਨੇ ਵਾਅਦਾ ਕੀਤਾ ਹੈ ਕਿ ਉਹ ਜਦ ਵੀ ਘਰ ਆਵੇਗਾ ਤਾਂ ਬੰਦਾ ਬਣ ਕੇ ਹੀ ਆਵੇਗਾ। ਮੈਂ ਹੱਸ ਕੇ ਉਸਨੂੰ ਜੱਫੀ ਵਿਚ ਲੈ ਲਿਆ ਤੇ ਕਿਹਾ ਕਿ ਮੈਂ ਤਾਂ ਇਸਦੀ ਬਹੁਤ ਇੱਜ਼ਤ ਕਰਦਾ ਹਾਂ ਤੇ ਮੈਂ ਇਸਦੇ ਨਾਵਲਾਂ ਦਾ ਸ਼ੈਦਾਈ ਰਿਹਾ ਹਾਂ।

ਇਕ ਦਿਨ ਉਹ ਮੇਰੇ ਕੋਲ ਆਇਆ ਤੇ ਕਹਿਣ ਲੱਗਾ, ਯਾਰ! ਆਹ ਨਾਵਲ ਐ, ਇਸਨੂੰ ਹਿੰਦੀ ਤੋਂ ਪੰਜਾਬੀ ਵਿਚ ਉਲਥਾਉਣਾ ਹੈ, ਮੈਂ ਤੈਨੂੰ ਦੋ ਰੁਪਏ ਪੰਨਾ ਦੇ ਦਿਆਂਗਾ। ਗੱਲਾਂ ਗੱਲਾਂ ਵਿਚ ਮੈਂ ਪੁੱਛ ਲਿਆ ਕਿ ਇਹ ਨਾਵਲ ਇਸਨੂੰ ਕਿਥੋਂ ਅਲਾਟ ਹੋਇਆ ਹੈ। ਇਹ ਭਾਸ਼ਾ ਵਿਭਾਗ ਤੋਂ ਸੀ। ਮੈਂ ਕਿਹਾ ਸਹਿਰਾਈ ਜੀ! ਤੁਸੀਂ ਗਲਤ ਘਰ ਚੁਣਿਆ ਹੈ ਇਸ ਕੰਮ ਵਾਸਤੇ। ਮੈਂ ਕਿਸੇ ਹੋਰ ਨੂੰ ਅਲਾਟ ਕੀਤਾ ਕੰਮ ਕਿਉਂ ਕਰਾਂ। ਤੇ ਉਹ ਵੀ ਦੋ ਰੁਪਏ ਵਿਚ। ਉਹ ਕਹਿਣ ਲੱਗਾ ਕਿ ਚਲ ਢਾਈ ਰੁਪਏ ਦੇ ਦਿਆਂਗਾ। ਮੈਂ ਕਿਹਾ ਕਿ ਇਕ ਸ਼ਰਤ ਤੇ ਕਰ ਸਕਦਾ ਹਾਂ ਕਿ ਜੋ ਵੀ ਰਕਮ ਅਨੁਵਾਦ ਦੀ ਮਿਲੇ ਉਹ ਮੈਨੂੰ ਦੇ ਦਈਂ। ਤੇਰਾ ਨਾਂ ਹੋ ਜਾਵੇਗਾ ਤੇ ਮੈਨੂੰ ਮਿਹਨਤਾਨਾ ਮਿਲ ਜਾਵੇਗਾ। ਉਸਨੂੰ ਇਹ ਮਨਜ਼ੂਰ ਨਹੀਂ ਸੀ ਤੇ ਮੈਂ ਇਹੋ ਜਿਹੀ ਵਗਾਰ ਕਰਨ ਲਈ ਪਹਿਲਾਂ ਹੀ ਕਾਹਲਾ ਨਹੀਂ ਸਾਂ। ਇਸੇ ਤਰਾਂ ਦਾ ਇਕ ਕੰਮ ਐਨ. ਬੀ. ਟੀ. ਤੋਂ ਕਦੇ ਮੀਸ਼ਾ ਲੈ ਕੇ ਮੇਰੇ ਕੋਲ ਆਇਆ ਸੀ, ਮੈਂ ਨਾਂਹ ਕਰ ਦਿੱਤੀ, ਤਾਂ ਵੀ. ਬੀ. ਅਗਨੀਹੋਤਰੀ ਨੇ ਦੋ ਰੁਪਏ ਪ੍ਰਤੀ ਪੰਨਾ ਹੱਸ ਕੇ ਸਵੀਕਾਰ ਕਰ ਲਿਆ ਸੀ। ਸਹਿਰਾਈ ਨੇ ਆਪਣਾ ਇਕ ਗੁਜਰਾਤੀ ਵਿਚ ਪ੍ਰਕਾਸ਼ਿਤ ਨਾਵਲ ਦਿਖਾਇਆ ਕਿ ਇਹ ਉਸਨੇ ਸਿਰਫ ਦੋ ਸੌ ਰੁਪਿਆ ਦੇ ਕੇ ਗੁਜਰਾਤੀ ਵਿਚ ਕਰਵਾਇਆ ਹੈ, ਇਸੇ ਤਰ੍ਹਾਂ ਬੰਗਲਾ ਵਿਚ ਛਪਿਆ ਨਾਵਲ ਵੀ ਦੱਸਿਆ। ਸਬੱਬ ਨਾਲ ਕੁਝ ਦਿਨਾਂ ਮਗਰੋਂ ਰਜਨੀਸ਼ ਹੁਰੀਂ ਮੇਰੇ ਵੱਲ ਆ ਨਿਕਲੇ। ਮੈਂ ਗਿਲਾ ਕੀਤਾ ਕਿ ਤੁਸੀਂ ਇਹੋ ਜਿਹੇ ਬੰਦਿਆਂ ਨੂੰ ਅਨੁਵਾਦ ਕਾਰਜ ਕਿਉਂ ਸੌਂਪਦੇ ਹੋ, ਜਿਨ੍ਹਾਂ ਨੂੰ ਹਿੰਦੀ ਆਵੇ ਨਾ ਪੰਜਾਬੀ। ਜੰਮੂ ਵਿਚ ਡਾ. ਸੰਸਾਰ ਚੰਦ ਨੂੰ ਤੁਸੀਂ ਪੰਜਾਬੀ ਤੋਂ ਹਿੰਦੀ ਕਰਨ ਲਈ ਗੁਰਨਾਮ ਸਿੰਘ ਤੀਰ ਦੀ ਪੁਸਤਕ ਦਿੱਤੀ ਤੇ ਇਥੇ ਸਹਿਰਾਈ ਨੂੰ ਹਿੰਦੀ ਤੋਂ ਪੰਜਾਬੀ ਕਰਨ ਲਈ ਕੰਮ ਅਲਾਟ ਕੀਤਾ ਹੈ। ਉਹ ਕਹੇ, ਨਹੀਂ, ਇੰਵ ਨਹੀਂ ਹੋ ਸਕਦਾ। ਉਸ ਨੇ ਪਟਿਆਲੇ ਜਾਕੇ ਦਫਤਰੋਂ ਪਤਾ ਕੀਤਾ ਤੇ ਦੋਵਾਂ ਨੂੰ ਦਿੱਤਾ ਕੰਮ ਵਾਪਸ ਲੈ ਲਿਆ।

ਜਲੰਧਰ ਦਾ ਕਾਫੀ ਹਾਊਸ ਜਲੰਧਰ ਦੇ ਹੀ ਨਹੀਂ ਸਗੋਂ ਪੰਜਾਬ ਭਰ ਦੇ ਲੇਖਕਾਂ ਦਾ ਕੇਂਦਰ ਸੀ। ਕਿਸੇ ਨੂੰ ਮਿਲਣਾ ਹੋਵੇ ਉਥੇ ਚਲੇ ਜਾਓ, ਉਹ ਮਿਲ ਹੀ ਜਾਵੇਗਾ। ਹਰਨਾਮ ਦਾਸ ਸਹਿਰਾਈ ਕਾਫੀ ਹਾਊਸ ਦੀ ਜਿੰਦ ਜਾਨ ਸੀ। ਹਰ ਆਏ ਗਏ ਦੀ ਚੰਗੀ ਪੁੱਛ ਪੜਤਾਲ ਕਰਦਾ ਤੇ ਪੰਛੀ ਫਾਹੁੰਦਾ ਰਹਿੰਦਾ। ਕਾਫੀ ਹਾਊਸ ਦੇ ਜੀਵਨ ਬਾਰੇ ਉਸਨੇ ਪੂਰਾ ਇਕ ਨਾਵਲ, 'ਤੇਤੀਵਾਂ ਦੰਦਾ' ਲਿਖ ਮਾਰਿਆ, ਜਿਸ ਵਿਚ ਮੀਸ਼ਾ, ਜਗਤਾਰ, ਮੋਹਨ ਸਿੰਘ, ਰਵਿੰਦਰ ਰਵੀ, ਸੁਖਪਾਲ ਵੀਰ ਸਿੰਘ ਹਸਰਤ, ਰਣਧੀਰ ਸਿੰਘ ਚੰਦ, ਸੁਰੇਸ਼ ਸੇਠ ਤੇ ਹੋਰ ਦਰਜਨਾਂ ਲੇਖਕਾਂ ਦੇ ਚੁੰਜ-ਪਹੁੰਚੇ, ਤਰਕ-ਤਕਰਾਰ, ਹਾਸੇ ਤੇ ਮਖੌਲ, ਲਿਖਤਾਂ ਦਾ ਕੱਚਾ ਚਿੱਠਾ—ਸਭ ਕੁਝ ਬੰਦ ਕਰ ਕੇ ਰੱਖ ਦਿੱਤਾ। ਕਾਫੀ ਹਾਊਸ ਟੁੱਟਣ ਦਾ ਦੁਖ ਹੋਰ ਸਾਰੇ ਲੇਖਕਾਂ



Namdhari Elibrary NamdhariElibrary@gmail.com

ਨੂੰ ਤਾਂ ਹੋਇਆ ਹੀ ਸੀ, ਪਰ ਸਹਿਰਾਈ ਨੂੰ ਸਭ ਤੋਂ ਵਧੇਰੇ ਹੋਇਆ ਕਿਉਂਕਿ ਉਸ ਕੋਲੋਂ ਉਸਦਾ ਕਰਮ ਖੇਤਰ ਛੁੱਟ ਗਿਆ ਸੀ। ਇਕ ਪਿਆਲਾ ਕਾਫੀ ਦਾ ਪੀ ਕੇ, ਜਾਂ ਇਕ ਡੋਸਾ ਜਾਂ ਵੜਿਆਂ ਦੀ ਪਲੇਟ ਖਾ ਕੇ ਲੇਖਕ ਸਾਰਾ ਸਾਰਾ ਦਿਨ ਬੈਠੇ ਰਹਿੰਦੇ, ਗਾਲ੍ਹਾਂ ਕੱਢਦੇ, ਜੂਤ ਪਤਾਣ ਹੁੰਦਾ, ਸਿਗਰਟਾਂ ਦਾ ਧੂੰਆਂ ਬਾਹਰ ਹਾਲ ਪਲੀਤ ਕਰੀ ਰਖਦਾ, ਕੋਈ ਪਤਵੰਤਾ ਕਾਫੀ ਹਾਊਸ ਦੀਆਂ ਪਉੜੀਆਂ ਚੜ੍ਹਨ ਦਾ ਹੀਆ ਨਾ ਕਰਦਾ, ਬੁਰਾ ਹਾਲ ਹੋ ਗਿਆ, ਕੰਪਨੀ ਘਾਟੇ ਵਿਚ ਜਾ ਰਹੀ ਸੀ, ਬੰਦ ਕਰ ਦਿੱਤਾ, ਨਾ ਰਹੇਗਾ ਬਾਂਸ ਤੇ ਨਾ ਵੱਜੇਗੀ ਬੰਸਰੀ। ਮੈਂ ਸਹਿਰਾਈ ਦੀ ਇੱਜ਼ਤ ਵੀ ਬਹੁਤ ਕਰਦਾ ਸੀ ਪਰ ਮੈਨੂੰ ਉਸਦਾ ਖਰ੍ਹਵ ਪਸੰਦ ਨਹੀਂ ਸੀ। ਮੈਂ ਉਸਨੂੰ ਇਕ ਨਹੀਂ ਕਈ ਵਾਰੀ ਉਸਦੇ ਨਾਵਲਾਂ ਤੇ ਗੱਲ ਕਰਨ ਲਈ ਡੀ. ਏ. ਵੀ. ਕਾਲਜ ਵੀ ਸੱਦਿਆ ਸੀ ਜਿਥੇ ਉਹ ਮੇਰੇ ਵਿਦਿਆਰਥੀਆਂ ਵਿਚ ਬਹਿਕੇ ਨਰੋਈਆਂ ਗੱਲਾਂ ਵੀ ਕਰ ਸਕਣ ਦਾ ਸਬੂਤ ਦੇ ਗਿਆ। ਮੈਂ ਪੂਰਾ ਜ਼ੋਰ ਲਾ ਕੇ ਅਤੇ ਪਹਿਲਾਂ ਹੀ ਡਾ. ਦੀਵਾਨ ਸਿੰਘ ਨਾਲ, ਗੱਲ ਕਰਕੇ ਉਸਦਾ ਨਾਵਲ 'ਅਨੂਪ ਕੌਰ' ਐਮ. ਏ. ਪੰਜਾਬੀ ਦੇ ਕੋਰਸ ਵਿਚ ਵੀ ਲਗਵਾਇਆ ਸੀ, ਉਸਦੇ ਨਾਵਲਾਂ ਬਾਰੇ ਗੋਸ਼ਟੀ ਵੀ ਕਰਵਾਈ ਸੀ ਅਤੇ ਡਾ. ਦੀਵਾਨ ਸਿੰਘ ਤੇ ਡਾ. ਆਹੂਜਾ ਨਾਲ ਮਿਲਕੇ ਇਕ ਪੁਸਤਕ 'ਹਰਨਾਮ ਦਾਸ ਸਹਿਰਾਈ ਦੀ ਨਾਵਲ ਕਲਾ' ਵੀ ਪ੍ਰਕਾਸ਼ਿਤ ਕੀਤੀ ਸੀ।

ਸਾਨੂੰ ਭਾਸ਼ਾ ਵਿਭਾਗ ਵਲੋਂ ਸੱਦਾ ਮਿਲਿਆ ਕਿ ਕਲਕੱਤੇ ਇਕ ਗੋਸ਼ਟੀ ਹੋ ਰਹੀ ਹੈ ਜਿਸ ਵਿਚ ਸਹਿਰਾਈ ਵੀ ਸੱਦਿਆ ਗਿਆ ਸੀ ਤੇ ਮੈਨੂੰ ਵੀ। ਮੇਰੇ ਸ੍ਰੀਮਤੀ ਜੀ ਦੀ ਵੀ ਚਾਹ ਸੀ ਕਿ ਉਹ ਆਪਣੇ ਖਰਚੇ ਤੋਂ ਕਲਕੱਤਾ ਜਾਣਗੇ ਸਾਡੇ ਨਾਲ ਹੀ। ਅਸੀਂ ਸਹਿਰਾਈ ਨਾਲ ਮਿਲਕੇ ਪ੍ਰੋਗਰਾਮ ਬਣਾਇਆ ਕਿਉਂਕਿ ਉਹ ਆਪਣਾ ਮਾਲ ਵੇਚਣ ਤੇ ਉਗਰਾਹੀ ਕਰਨ ਅਕਸਰ ਕਲਕੱਤੇ ਜਾਂਦਾ ਰਹਿੰਦਾ ਸੀ। ਸਾਡੀ ਇੱਛਾ ਸੀ ਕਿ ਕਲਕੱਤੇ ਚੱਲੇ ਹਾਂ ਤਾਂ ਰਸਤੇ ਵਿਚ ਪ੍ਰਸਿੱਧ ਇਤਿਹਾਸਕ ਥਾਂ ਬਨਾਰਸ ਵੀ ਦੇਖਦੇ ਚੱਲੀਏ ਤੇ ਆਪਣੇ ਇਸ਼ਟ ਦੇਵ ਭਗਵਾਨ ਵਿਸ਼ਵਨਾਥ ਦੇ ਦਰਸ਼ਨ ਵੀ ਕਰ ਚੱਲੀਏ। ਅਸੀਂ ਤਿੰਨੇ ਸਮਾਗਮ ਤੋਂ ਕੁਝ ਦਿਨ ਪਹਿਲਾਂ ਹੀ ਚਲ ਪਏ ਅਤੇ ਬਨਾਰਸ ਇਕ ਧਰਮਸ਼ਾਲਾ ਵਿਚ ਜਾ ਉਤਰੇ। ਸਾਨੂੰ ਦੋ ਕਮਰੇ ਮਿਲ ਗਏ। ਸਾਮਾਨ ਰਖਕੇ ਅਸੀਂ ਗੰਗਾ ਇਸ਼ਨਾਨ ਲਈ ਚੱਲ ਪਏ। ਗੰਗਾ ਪਾਰ ਕਰਕੇ ਪਾਰ ਗਏ, ਰੇਤੇ ਉਤੇ ਬਹਿਕੇ ਖੂਬ ਗੱਲਾਂ ਮਾਰੀਆਂ, ਫੇਰ ਇਸ਼ਨਾਨ ਕਰਕੇ ਕੁਝ ਛੋਟੇ ਛੋਟੇ ਮੰਦਰਾਂ ਦੇ ਦਰਸ਼ਨ ਕੀਤੇ। ਰਾਹ ਵਿਚੋਂ ਬੱਚਿਆਂ ਲਈ ਲੱਕੜੀ ਦੇ ਖਿਡੌਣੇ ਖਰੀਦੇ ਤੇ ਧਰਮਸ਼ਾਲਾ ਆਉਣ ਤੋਂ ਪਹਿਲਾਂ ਤਿੰਨਾਂ ਦੇ ਖਾਣ ਜੋਗਾ ਆਟਾ ਕੋਟਾ ਤੇ ਹੋਰ ਸੀਧਾ ਪਾਣੀ ਖਰੀਦਿਆ। ਧਰਮਸ਼ਾਲਾ ਵਿਚ ਇਕ ਔਰਤ ਸਹਿਰਾਈ ਦੀ ਪੁਰਾਣੀ ਵਾਕਿਫ ਸੀ। ਉਸਨੇ ਦੇਸੀ ਘਿਓ ਵਿਚ ਖਾਣਾ ਬਣਾ ਦਿੱਤਾ ਤੇ ਖਾ ਪੀ ਕੇ ਅਸੀਂ ਆਪੋ ਆਪਣੇ ਕਮਰਿਆਂ ਵਿਚ ਜਾ ਸੁੱਤੇ। ਅਗਲੇ ਦਿਨ ਸਵੇਰੇ ਉਠੇ, ਮੁੜ ਗੰਗਾ ਵਿਚ ਇਸ਼ਨਾਨ ਕੀਤਾ ਤੇ ਪੂਜਾ ਦੀ ਸਮੱਗਰੀ ਲੈ ਕੇ ਵਿਸ਼ਵਨਾਥ ਮੰਦਰ ਵਲ ਚਲ ਪਏ। ਬਨਾਰਸ ਦੀਆਂ ਭੀੜੀਆਂ ਤੇ ਗੰਦੀਆਂ ਗਲੀਆਂ ਲੰਘਕੇ ਅਸੀਂ ਮੰਦਰ ਪੁੱਜੇ ਤਾਂ ਬਹੁਤ ਭੀੜ ਸੀ। ਜਲ ਚੜ੍ਹਾਇਆ, ਪ੍ਰਸ਼ਾਦ ਲਿਆ ਤੇ ਰਾਹ ਵਿਚ ਹੀ ਹਲਵਾਈ ਦੀਆਂ ਪੂਰੀਆਂ ਖਾ ਕੇ ਤਾਂਗਾ ਫੜਿਆ ਤੇ ਸਿੱਧੇ ਹਿੰਦੂ ਯੂਨੀਵਰਸਿਟੀ ਬਨਾਰਸ ਪੁੱਜ ਗਏ। ਉਥੋਂ ਕਿਤਾਬਾਂ ਦੇਖੀਆਂ, ਕੁਝ ਹੋਰ ਨਿਕ-ਸੁੱਕ ਵੀ ਖਰੀਦਿਆ, ਰਸਤੇ ਦੇ ਵੀ ਇਕ ਦੋ ਦਰਸ਼ਨੀ ਥਾਂ ਸਹਿਰਾਈ ਨੇ ਸਾਨੂੰ ਦਿਖਾਏ। ਸਹਿਰਾਈ ਬਨਾਰਸ ਦੇ ਚੱਪੇ ਚੱਪੇ ਦਾ ਵਾਕਿਫ ਸੀ।

ਧਰਮਸ਼ਾਲਾ ਆਉਂਦਿਆਂ ਉਸ ਮਾਈ ਨੇ ਢੇਰ ਸਾਰੇ ਪਰੌਂਠੇ ਬਣਾ ਛੱਡੇ ਸਨ। ਅਸੀਂ ਨਾਲ ਬੰਨ੍ਹਕੇ ਸਟੇਸ਼ਨ ਤੇ ਕਲਕੱਤੇ ਦੀ ਗੱਡੀ ਫੜਨ ਲਈ ਆ ਗਏ। ਗੱਡੀ ਆਈ ਤਾਂ ਬਹੁਤ ਭੀੜ ਸੀ, ਰਾਤ ਦਾ ਵਕਤ ਹੋਣ ਕਰਕੇ ਕੋਈ ਦਰਵਾਜ਼ਾ ਹੀ ਨਾ ਖੋਲ੍ਹੇ, ਬੜੇ ਪਰੇਸ਼ਾਨ ਹੋਏ ਇਧਰ ਉਧਰ ਭੱਜੇ ਪਰ ਕੁਝ ਨ ਬਣਿਆ ਅਤੇ ਦੇਖਿਆ ਕਿ ਇਕ ਡੱਬੇ ਵਿਚੋਂ ਬਾਹਰ ਮੂੰਹ ਕੱਢਕੇ ਕੁਲਬੀਰ ਸਿੰਘ ਕਾਂਗ ਸਾਨੂੰ ਆਵਾਜ਼ ਮਾਰ ਰਿਹਾ ਹੈ। ਉਸਨੇ ਹਿੰਮਤ ਕਰਕੇ ਬੂਹਾ ਖੁਲ੍ਹਾਇਆ ਤੇ ਸਾਨੂੰ ਸਣੇ ਸਾਮਾਨ ਦੇ ਅੰਦਰ ਸੁੱਟ ਲਿਆ। ਇਹ ਰਿਜ਼ਰਵ ਡਿੱਬਾ ਸੀ, ਟੀ. ਟੀ. ਆਇਆ ਤਾਂ ਟਿਕ-ਟਿਕਾਉ ਹੋ ਗਿਆ। ਸਾਰਿਆਂ ਨੇ ਮਿਲਕੇ ਪਰੌਂਠੇ ਖਾਧੇ ਤੇ ਗੱਲੀਂ ਜੁਟ ਗਏ। ਗੱਲਾਂ ਦਾ ਰੁਖ ਕੁਝ ਉਲਟਾ ਚੱਲ ਪਿਆ। ਜੁੰਡੀ ਦੇ ਯਾਰ ਮਿਲ ਗਏ ਸਨ, ਮੂੰਹ ਨੂੰ ਅੰਗੂਰ ਦੀ ਬੇਟੀ ਲੱਗ ਗਈ ਸੀ ਤਾਂ ਬਹਿਕਣਾ ਵੀ ਸੁਭਾਵਿਕ ਸੀ। ਮਿਸਜ਼ ਸਿੰਗਲ ਬੜੇ ਪਰੇਸ਼ਾਨ, ਪਰ ਉਨ੍ਹਾਂ ਨੇ ਪੰਜਾਬੀ ਲੇਖਕਾਂ ਨੂੰ ਕੋਈ ਪਹਿਲੀ ਵਾਰੀ ਤਾਂ ਦੇਖਿਆ ਨਹੀਂ ਸੀ। ਉਨ੍ਹਾਂ ਲਈ ਟੀ. ਟੀ. ਨੂੰ ਕਹਿਕੇ ਇਕ ਸਲੀਪਰ ਪਰੇ ਹਟਕੇ ਲੈ ਦਿੱਤਾ ਤੇ ਉਹ ਸੌਂ ਗਏ। ਇਧਰ ਕਾਂਗ ਹੁਰੀ ਪੂਰੇ ਜਲੌ ਵਿਚ ਸਨ। ਮੈਨੂੰ ਦੇਖਕੇ ਹਮਦਰਦ ਜੀ ਬਾਰੇ ਕਿੰਨੇ ਹੀ ਗਿਲੇ ਕਰਨ ਲੱਗੇ, ਮੈਂ



Namdhari Elibrary NamdhariElibrary@gmail.com

ਸੁਣਦਾ ਰਿਹਾ ਤੇ ਜਵਾਬ ਦਿੰਦਾ ਰਿਹਾ। ਫੇਰ ਉਹ ਹਮਦਰਦ ਲਈ ਗਾਲ੍ਹਾਂ ਤੇ ਉਤਰ ਆਇਆ। ਮੈਂ ਕਿਹਾ ਦੇਖ ਕਾਂਗ ਜੋ ਬੰਦਾ ਇਥੇ ਹਾਜ਼ਰ ਨਹੀਂ, ਜਿਥੇ ਉਹ ਕਿਸੇ ਗੱਲ ਦਾ ਜਵਾਬ ਦੇਣ ਦਾ ਅਵਸਰ ਪ੍ਰਾਪਤ ਨਹੀਂ ਕਰ ਸਕਦਾ, ਉਥੇ ਬਹਿ ਕੇ ਉਸਦੀਆਂ ਗੱਲਾਂ ਕਰਨਾ ਬਣਦਾ ਨਹੀਂ ਹੈ। ਪਰ ਉਹ ਨਸ਼ੇ ਦੇ ਲੋਰ ਵਿਚ ਸਗੋਂ ਹੋਰ ਹੋਰ ਭੂਏ ਚੜ੍ਹਦਾ ਗਿਆ ਤੇ ਕਹਿਣ ਲੱਗਾ ਕਿ ਮੈਂ ਤਾਂ ਗਾਲ੍ਹਾਂ ਕੱਢਾਂਗਾ, ਤੂੰ ਮੈਨੂੰ ਰੋਕੇਂਗਾ। ਮੇਰਾ ਵੀ ਮਲਵਈ ਖੂਨ ਮਿੱਤਰ ਲਈ ਇਕ ਦੂਜੇ ਮਿੱਤਰ ਦੀ ਗੱਲ ਸੁਣ ਕੇ ਖੌਲ ਪਿਆ। ਉਸਨੇ ਹਮਦਰਦ ਲਈ ਗਾਲ੍ਹਾਂ ਦੀ ਬੁਛਾੜ ਕਰ ਦਿੱਤੀ, ਮੈਂ ਕੱਢਕੇ ਇਕ ਜ਼ੋਰਦਾਰ ਚਾਂਟਾ ਉਸਦੇ ਮਾਰਿਆ। ਉਸਦੀ ਪੱਗ ਪਰੇ ਜਾ ਪਈ। ਅਸੀਂ ਆਮ੍ਹਣੇ ਸਾਮ੍ਹਣੇ ਦੀ ਸੀਟ ਤੇ ਸਾਂ, ਉਸਨੇ ਮੇਰੇ ਵਲ ਲੱਤ ਘੁਮਾ ਕੇ ਮਾਰੀ ਤਾਂ ਮੈਂ ਫੜਕੇ ਇਕ ਹੋਰ ਥੱਪੜ ਰਸੀਦ ਕੀਤਾ, ਵਿਚਾਰੇ ਦੀ ਪੱਗ ਤੇ ਐਨਕ ਦੂਰ ਜਾ ਪਈ। ਉਧਰੋਂ ਸਹਿਰਾਈ ਉਸਨੂੰ ਫੜਕੇ ਪਰੇ ਲੈ ਗਿਆ ਤੇ ਇਧਰ ਮੇਰੇ ਸ੍ਰੀਮਤੀ ਜੀ ਮੈਨੂੰ ਲਾਹਨਤਾਂ ਫਿਟਕਾਰਾਂ ਦੇਣ ਲੱਗੇ। ਸਹਿਰਾਈ ਨੇ ਕਾਂਗ ਨੂੰ ਕਿਹਾ— ਭਰਜਾਈ ਸਾਮ੍ਹਣੇ ਤੈਨੂੰ ਇੰਙ ਨਹੀਂ ਬੋਲਣਾ ਚਾਹੀਦਾ ਸੀ, ਚੱਲ ਮਾਫ਼ੀ ਮੰਗ। ਉਹ ਕਹਿਣ ਲੱਗਾ, ਲੈ ਸਿੰਗਲ ਵੀ ਮੇਰਾ ਦੁਸ਼ਮਣ ਥੋੜ੍ਹਾ ਏ, ਉਹ ਸਾਡੇ ਕੋਲ ਆਇਆ ਤੇ ਕਿਹਾ, ਭਰਜਾਈ ਜੀ! ਮੈਨੂੰ ਮਾਫ਼ ਕਰਨਾ, ਗੁਸਤਾਖੀ ਹੋ ਗਈ। ਅਸੀਂ ਪਿਆਰ-ਗਲਵੱਕੜੀ ਪਾਈ ਅਤੇ ਮੁੜਕੇ ਗੱਪਾਂ ਮਾਰਦੇ, ਮਖੌਲ ਠੱਠਾ ਕਰਦੇ ਕਲਕੱਤੇ ਜਾ ਉਤਰੇ।

ਕਲਕੱਤਾ ਪੁੱਜਣ ਤੇ ਸਾਨੂੰ ਤਿੰਨ ਲੇਖਕਾਂ ਨੂੰ ਬੜੇ ਬਾਜ਼ਾਰ ਵਾਲੇ ਗੁਰਦੁਆਰੇ ਵਿਚ ਥਾਂ ਦਿੱਤੀ ਗਈ ਜਿਥੇ ਫਸਟ ਕਲਾਸ ਡਬਲ ਬੈਡ ਲੱਗੇ ਹੋਏ ਕਮਰੇ ਸਨ। ਪ੍ਰੋ. ਪ੍ਰੀਤਮ ਸਿੰਘ ਅਤੇ ਡਾ. ਪਰਮਿੰਦਰ ਸਿੰਘ ਦੋਵੇਂ ਇਕ ਕਮਰੇ ਵਿਚ ਠਹਿਰੇ, ਮੈਂ ਤੇ ਮਿਸਜ਼ ਸਿੰਗਲ ਦੂਜੇ ਕਮਰੇ ਵਿਚ ਟਿਕ ਗਏ। ਅਸੀਂ ਹੋਰ ਲੇਖਕ ਦੋਸਤਾਂ ਬਾਰੇ ਪੁਛਿਆ ਤਾਂ ਪਤਾ ਲੱਗਾ ਕਿ ਉਨ੍ਹਾਂ ਨੂੰ ਸਾਰਿਆਂ ਨੂੰ ਪੰਜਾਬ ਭਵਨ ਵਿਚ ਠਹਿਰਾਇਆ ਗਿਆ ਹੈ, ਉਥੇ ਉਹ ਜੋ ਮਰਜ਼ੀ ਖਾਣ, ਜੋ ਦਿਲ ਆਵੇ ਪੀਣ ਤੇ ਗਾਲੀ ਗਲੋਚ ਹੋਣ। ਇਥੇ ਸਿਰਫ ਸੂਫੀ ਲੇਖਕਾਂ ਨੂੰ ਹੀ ਥਾਂ ਮਿਲ ਸਕਦੀ ਸੀ। ਅਗਲੇ ਦਿਨ ਸਵੇਰੇ ਪਤਾ ਲੱਗਾ ਕਿ ਉਥੇ ਪੰਜਾਬ ਭਵਨ ਵਿਚ ਵੀ ਸਹਿਰਾਈ ਸਾਹਿਬ, ਕਾਂਗ ਸਾਹਿਬ, ਭੁਪਿੰਦਰ ਸਿੰਘ ਤੇ ਹੋਰ ਲੇਖਕ ਸਾਰੀ ਰਾਤ ਪੀਂਦੇ ਰਹੇ ਤੇ ਜੁੱਤੀਆਂ ਵਿਚ ਦਾਲ ਵੰਡਦੇ ਰਹੇ। ਸਿੱਖਿਆ ਸਕੱਤਰ ਅਮਰੀਕ ਸਿੰਘ ਪੂਨੀ, ਸਿੱਖਿਆ ਮੰਤਰੀ ਸ੍. ਸੁਖਜਿੰਦਰ ਸਿੰਘ ਅਤੇ ਭਾਸ਼ਾ ਵਿਭਾਗ ਦੇ ਅਫਸਰ ਸਰਕਟ ਹਾਊਸ ਤੇ ਹੋਟਲਾਂ ਵਿਚ ਰੁਕੇ ਹੋਏ ਸਨ। ਅਗਲੇ ਦਿਨ 'ਭਾਸ਼ਾ ਸਦਨ' ਵਿਚ ਗੋਸ਼ਟੀ ਹੋਈ। ਮਗਰੋਂ ਕਲਕੱਤੇ ਦੇ ਲੇਖਕ ਹੰਸਰਾਜ ਅਰੋੜਾ ਸਿੰਗਲ ਦੰਪਤੀ ਨੂੰ ਕਲਕੱਤਾ ਦਿਖਾਉਣ ਨਿਕਲ ਪਏ। ਅਸੀਂ ਵੈਲੂਰ ਮਠ ਦੇਖਿਆ, ਸੁਆਮੀ ਰਾਮ ਕ੍ਰਿਸ਼ਨ ਵਾਲੇ ਦੁਰਗਾ ਮੰਦਰ ਦੇ ਦਰਸ਼ਨ ਕੀਤੇ, ਮੱਠ ਦੇ ਸੁਆਮੀਆਂ ਨਾਲ ਗੱਲ ਬਾਤ ਕੀਤੀ, ਹੁਬਲੀ ਵਿਚ ਇਸ਼ਨਾਨ ਕੀਤਾ ਤੇ ਹੋਰ ਪਤਾ ਨਹੀਂ ਕਿਥੇ ਕਿਥੇ ਭੌਂਦੇ ਰਹੇ। ਅਗਲੇ ਦਿਨ ਅਸੀਂ ਅਰੋੜਾ ਸਾਹਿਬ ਨਾਲ ਮਿਲਕੇ ਕਲਕੱਤੇ ਦੇ ਬਾਜ਼ਾਰਾਂ ਵਿਚ ਛੋਟੀ ਮੋਟੀ ਖਰੀਦ ਫਰੋਖਤ ਕਰਦੇ ਰਹੇ। ਵਾਪਸੀ ਤੇ ਗੱਡੀ ਵਿਚ ਕਿਸੇ ਨੇ ਸਾਡਾ ਟਰੰਕ ਉਤਾਰ ਲਿਆ। ਜਿਸ ਵਿਚ ਸ੍ਰੀਮਤੀ ਸਿੰਗਲ ਦੀਆਂ ੧੨ ਸਾੜ੍ਹੀਆਂ, ਘੜੀ ਤੇ ਕੁਝ ਗਹਿਣੇ ਸਨ, ਮੇਰਾ ਸੂਟ, ਤੇ ਕਮੀਜ਼ ਤੇ ਹੋਰ ਬਹੁਤ ਕੁਝ ਖਰੀਦ ਕੇ ਭਰਿਆ ਸਾਮਾਨ ਸੀ। ਸਾਡੇ ਹੀ ਡੱਬੇ ਵਿਚ ਰਜਨੀਸ਼ ਜੀ ਤੇ ਸੁਜਾਨ ਸਿੰਘ ਵੀ ਸਫਰ ਕਰ ਰਹੇ ਸਨ। ਕੁਝ ਨਾ ਬਣ ਸਕਿਆ, ਮਨ ਮਸੋਸ ਕੇ ਰਹਿ ਗਏ।

ਹਮਦਰਦ ਜੀ ਦੀ ਹਿੰਮਤ ਤੇ ਕਿਰਪਾ ਸਦਕਾ ਹਰਨਾਮ ਦਾਸ ਸਹਿਰਾਈ ਨੂੰ ਭਾਸ਼ਾ ਵਿਭਾਗ ਵਲੋਂ 'ਸ਼੍ਰੋਮਣੀ ਸਾਹਿਤਕਾਰ' ਐਲਾਨਿਆ ਗਿਆ। ਸਹਿਰਾਈ ਬਹੁਤ ਖੁਸ਼ ਸੀ। ਹਮਦਰਦ ਸਾਹਿਬ ਮੇਰੇ ਘਰ ਲਾਅਨ ਵਿਚ ਬੈਠੇ ਹੋਏ ਸਨ। ਸਹਿਰਾਈ ਆ ਕੇ ਉਨ੍ਹਾਂ ਦੇ ਪੈਰੀਂ ਡਿੱਗ ਗਿਆ ਤੇ ਪੈਰ ਫੜਕੇ ਕਹਿਣ ਲੱਗਾ, ਓਏ ਭਾਈ ਸਿਖਾ! ਅੱਜ ਤੂੰ ਆਪਣੇ ਲੋਕਾਂ ਤੇ ਲੱਗੇ ਮੇਰੇ ਸਾਰੇ ਦੋਸ਼ਾਂ ਨੂੰ ਧੋ ਦਿੱਤਾ ਹੈ, ਹੁਣ ਮੈਨੂੰ ਕੋਈ ਗਿਲਾ ਨਹੀਂ ਕਿ ਤੇਰੀ ਕਮਿਊਨਿਟੀ ਵਾਲਿਆਂ ਨੇ ਮੇਰੇ ਨਾਲ ਧੱਕਾ ਕੀਤਾ ਹੈ ਤੇ ਮੈਨੂੰ ਮੇਰਾ ਬਣਦਾ ਮਾਨ ਸਤਿਕਾਰ ਨਹੀਂ ਦਿੱਤਾ। ਹਮਦਰਦ ਜੀ ਤਾਂ ਮਹਾਨ ਸਨ ਤੇ ਮਹਾਨ ਹੀ ਰਹੇ, ਉਨ੍ਹਾਂ ਕਿਹਾ, ਅਸੀਂ ਤੇਰੇ ਲਈ ਇਸ ਵਾਸਤੇ ਕੋਸ਼ਿਸ਼ ਨਹੀਂ ਕੀਤੀ ਕਿ ਤੇਰਾ ਕੋਈ ਉਲਾਂਭਾ ਲਾਹੁਣਾ ਸੀ, ਸਗੋਂ ਇਸ ਲਈ ਇਨਾਮ ਤੈਨੂੰ ਦਿੱਤਾ ਹੈ ਕਿ ਤੂੰ ਇਸ ਦਾ ਪੂਰਾ ਪੂਰਾ ਹੱਕਦਾਰ ਸੀ ਤੇ ਸਗੋਂ ਇਹ ਇਨਾਮ ਤੈਨੂੰ ਰਤਾ ਪਛੜ ਕੇ ਹੀ ਮਿਲ ਰਿਹਾ ਹੈ। ਸਹਿਰਾਈ ਸਾਹਿਬ ਨੂੰ ਪਹਿਲੀ ਵਾਰੀ ਦੇਖਿਆ ਕਿ ਚੁਪਚਾਪ ਬਾਪਨਾ ਭਰੇ ਸ਼ਬਦ ਸੁਣੀ ਜਾ ਰਹੇ ਸਨ ਤੇ ਕੁਝ ਵੀ ਬੋਲ ਨਹੀਂ ਰਹੇ ਸਨ।

*ਪ੍ਰਕਾਸ਼ਨ ਅਧੀਨ ਪੁਸਤਕ 'ਮਿੱਤਰਾਂ ਦੀ ਲੂਣ ਦੀ ਡਲੀ' ਵਿਚੋਂ*



Namdhari Elibrary NamdhariElibrary@gmail.com

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

ਨਵੇਂ ਨਵੇਂ ਵੰਨ-ਸੁਵੰਨੇ ਡਿਜ਼ਾਈਨਾਂ ਵਿਚ ਤਿਆਰ ਕੀਤੇ ਹੋਏ
ਚਮਕਦਾਰ ਅਤੇ ਪੱਕੇ ਰੰਗਾਂ ਵਾਲੇ

**ਫ਼ਰਸ਼ੀ ਦਰੀਆਂ ਅਤੇ ਗ਼ਲੀਚੇ**

ਨਿਰਮਾਤਾ :

# ਨਾਮਧਾਰੀ ਸੇਲਜ਼

੧੦੨੪੦/੫੪ ਲਾਇਬ੍ਰੇਰੀ ਰੋਡ, ਆਜ਼ਾਦ ਮਾਰਕੀਟ, ਦਿੱਲੀ—੧੧੦੦੦੬

**Fursi Durries & Carpets**

*in Bright & Fast Colours*

*Manufactuers :*

# Namdhari Sales

10240/54, Library Road, Azad Market, Delhi-11006





Namdhari Elibrary NamdhariElibrary@gmail.com

# ਬਚਿਤ੍ਰ ਨਾਟਕ—ਇਕ ਅਪੂਰਵ ਕ੍ਰਿਤੀ

ਕਿਸ਼ਤ ਨੰ. ੧੩

—ਪ੍ਰਿੰ: ਬੇਅੰਤ ਕੌਰ

## ਅਧਿਆਇ ੮

ਗਿਰਿਯੋ ਭੂਮ ਸੋ ਬਾਣ ਦੂਜੋ ਸੰਭਾਰਯੋ॥
ਮੁਖੰ ਭੀਖਨੰ ਖਾਨ ਕੇ ਤਾਨ ਮਾਰਯੋ॥
ਭਜਿਯੋ ਖਾਨ ਖੂਨੀ ਰਹਿਯੋ ਖੇਤ ਤਾਜੀ॥
ਤਜੇ ਪ੍ਰਾਣ ਤੀਜੇ ਲਗੇ ਬਾਣ ਬਾਜੀ॥੨੫॥

ਸ਼ਬਦਾਰਥ : ਤਜੇ - ਤਿਆਗ ਦਿੱਤੇ। ਬਾਜੀ - ਘੋੜਾ।

ਭਾਵਾਰਥ : ਉਹ ਪਠਾਣ ਭੀਖਣ ਖ਼ਾਨ ਜ਼ਮੀਨ ਤੇ ਡਿੱਗ ਪਿਆ ਤਾਂ ਮੈਂ ਦੂਜਾ ਤੀਰ ਸੰਭਾਲਿਆ। ਉਹ ਦੂਸਰਾ ਤੀਰ ਭੀਖਣ ਖਾਨ ਦੇ ਸਾਹਮਣੇ ਚਲਾ ਦਿੱਤਾ। ਕਾਤਲ ਪਠਾਣ ਮੈਦਾਨ ਛੱਡ ਕੇ ਭੱਜ ਗਿਆ ਪਰ ਘੋੜਾ ਮੈਦਾਨ ਵਿਚ ਹੀ ਰਹਿ ਗਿਆ। ਮੇਰਾ ਤੀਸਰਾ ਬਾਣ ਘੋੜੇ ਨੂੰ ਲੱਗਾ ਅਤੇ ਉਸ ਨੇ ਆਪਣੇ ਪ੍ਰਾਣ ਤਿਆਗ ਦਿੱਤੇ।

ਛੁਟੀ ਮੂਰਛਨਾ ਹਰੀਚੰਦੰ ਸੰਭਾਰੇ॥
ਗਹੇ ਬਾਣ ਕਮਾਣ ਭੇ ਐਚ ਮਾਰੇ॥
ਲਗੇ ਅੰਗ ਜਾਂ ਕੇ ਰਹੇ ਨਾ ਸੰਭਾਰੰ॥
ਤਨੰ ਤਿਆਗਤੇ ਦੇਵਲੋਕੰ ਪਧਾਰੰ॥੨੬॥

ਸ਼ਬਦਾਰਥ : ਮੂਰਛਨਾ - ਬੇਹੋਸ਼ੀ। ਕੇ - ਦੁਆਰਾ।

ਭਾਵਾਰਥ : ਐਨੇ ਚਿਰ ਵਿਚ ਹਰੀ ਚੰਦ ਨੂੰ ਹੋਸ਼ ਆ ਗਈ ਅਤੇ ਉਹ ਰਣ ਭੂਮੀ ਵਿਚ ਆ ਗਿਆ। ਉਸ ਨੇ ਤੀਰ ਫੜਕੇ ਖਿੱਚਕੇ ਕਮਾਨ ਨਾਲ ਚਲਾਏ। ਜਿਸ ਦੇ ਸਰੀਰ ਨੂੰ ਤੀਰ ਵੱਜੇ, ਉਸ ਨੂੰ ਆਪਣੀ ਹੋਸ਼ ਨਾ ਰਹੀ ਅਤੇ ਉਹ ਸਰੀਰ ਤਿਆਗ ਕੇ ਦੇਵ ਲੋਕ ਨੂੰ ਪਧਾਰ ਜਾਂਦਾ।

ਦੁਯੰ ਬਾਣ ਖੈਚੇ ਇਕੰ ਬਾਰ ਮਾਰੇ॥
ਬਲੀ ਬੀਰ ਬਾਜੀਨ ਤਾਜੀ ਬਿਦਾਰੇ॥
ਜਿਸੈ ਬਾਨ ਲਾਗੈ ਰਹੈ ਨ ਸੰਭਾਰੰ॥
ਤਨੰ ਬੇਧਿ ਕੈ ਤਾਹਿ ਪਾਰੰ ਸਿਧਾਰੰ॥੨੭॥

ਸ਼ਬਦਾਰਥ : ਬਾਜੀਨ - ਜੀਨਾਂ ਸਮੇਤ।

ਭਾਵਾਰਥ : ਰਾਜਾ ਹਰੀ ਚੰਦ ਪਹਾੜੀਆ ਐਨਾ ਯੋਧਾ ਸੀ ਕਿ ਦੋ ਬਾਣਾਂ ਨੂੰ ਧਨੁਖ ਤੇ ਧਰ ਕੇ ਇਕੋ ਵਾਰ ਚਲਾ ਲੈਂਦਾ ਸੀ। ਇਹੋ ਜਿਹਾ ਬਲਵਾਨ ਯੋਧਾ ਸੀ ਕਿ ਵੱਡੇ-ਵੱਡੇ ਬਲਵਾਨ ਯੋਧਿਆਂ ਅਤੇ ਘੋੜਿਆਂ ਨੂੰ ਵੀ ਮਾਰੀ ਜਾਂਦਾ ਸੀ। ਹਰੀ ਚੰਦ ਦਾ ਤੀਰ ਜਿਸ ਨੂੰ ਵੀ ਵੱਜਦਾ ਸੀ, ਉਸਨੂੰ ਹੋਸ਼ ਨਹੀਂ ਸੀ ਰਹਿੰਦੀ। ਤੀਰ ਉਸ ਦੇ ਸਰੀਰ ਨੂੰ ਵਿੰਨ੍ਹ ਕੇ ਪਾਰ ਚਲਾ ਜਾਂਦਾ ਸੀ।

ਸਭੇ ਸ੍ਵਾਮ ਧਰਮੰ ਸੁ ਬੀਰੰ ਸੰਭਾਰੇ॥
ਡਕੀ ਡਾਕਣੀ ਭੂਤ ਪ੍ਰੇਤੰ ਬਕਾਰੇ॥
ਹਸੈ ਬੀਰ ਬੈਤਾਨ ਔ ਸੁੱਧ ਸਿੱਧੰ॥
ਚਵੀ ਚਾਵਡੀਯੰ ਉਡੀ ਗ੍ਰਿੱਧ ਬ੍ਰਿੱਧੰ॥੨੮॥

ਸ਼ਬਦਾਰਥ : ਸਿੱਧ - ਕਰਮਾਤੀ ਸਾਧੂ।

ਭਾਵਾਰਥ : ਸਰੇਸ਼ਟ ਯੋਧੇ ਹਰੀ ਚੰਦ ਨੇ ਆਪਣੇ ਮਾਲਕ ਰਾਜੇ ਦੇ ਸਾਰੇ ਉਪਕਾਰਾਂ ਨੂੰ ਯਾਦ ਕਰਕੇ ਯੁੱਧ ਕੀਤਾ। ਜਿਸ ਕਰਕੇ ਜੰਗ ਚੋਂ ਫੌਜਾਂ ਭੱਜ ਗਈਆਂ, ਭੂਤ ਪ੍ਰੇਤ ਵੀ ਰੌਲਾ ਪਾਉਣ ਲੱਗੇ। ਸਾਰੇ ਬੀਰ, ਬੇਤਾਲ, ਨਿਸ਼ਕਲੰਕ ਸਿੱਧ ਖੁਸ਼ ਹੋਏ। ਇੱਲ੍ਹਾਂ ਅਤੇ ਵੱਡੀਆਂ ਗਿਰਝਾਂ ਉੱਡੀਆਂ ਅਤੇ ਬੋਲੀਆਂ।

ਹਰੀ ਚੰਦ ਕੋਪੇ ਕਮਾਣੰ ਸੰਭਾਰੰ॥
ਪ੍ਰਥਮ ਬਾਜੀਯੰ ਤਾਣ ਬਾਣੰ ਪ੍ਰਹਾਰੰ॥
ਦੁਤੀਯ ਤਾਕ ਕੈ ਤੀਰ ਮੋ ਕੋ ਚਲਾਯੰ॥
ਰਖਿਓ ਦਈਵ ਮੈ ਕਾਨ ਛ੍ਵੈ ਕੈ ਸਿਧਾਯੰ॥੨੯॥

ਸ਼ਬਦਾਰਥ : ਬਾਜੀਯੰ - ਘੋੜੇ ਨੂੰ। ਦਈਵ - ਅਕਾਲ ਪੁਰਖ ਨੇ।

ਭਾਵਾਰਥ : ਹਰੀ ਚੰਦ ਧਨੁੱਖ ਫੜਕੇ ਗੁੱਸੇ ਵਿੱਚ ਆ ਗਿਆ ਅਤੇ ਮੇਰੇ ਘੋੜੇ ਨੂੰ ਪਹਿਲਾ ਤੀਰ ਮਾਰਿਆ। ਫਿਰ ਦੂਸਰਾ ਤੀਰ ਨਿਸ਼ਾਨਾ ਬੰਨ੍ਹ ਕੇ ਮੈਨੂੰ ਮਾਰਿਆ। ਮੈਨੂੰ ਉਸ ਅਕਾਲ ਪੁਰਖ ਨੇ ਰੱਖ ਲਿਆ ਅਤੇ ਉਹ ਤੀਰ ਮੇਰੇ ਕੰਨ ਨਾਲੋਂ ਛੂਹ ਕੇ ਲੰਘ ਗਿਆ।

ਤ੍ਰਿਤੀਯ ਬਾਣ ਮਾਰਯੋ ਸੁ ਪੇਟੀ ਮਝਾਰੰ॥
ਬਿਧਿਅੰ ਚਿਲਕਤੰ ਦੁਆਲ ਪਾਰੰ ਪਧਾਰੰ॥
ਚੁਭੀ ਚਿੰਚ ਚਰਮੰ ਕਛੂ ਘਾਇ ਨ ਆਯੰ॥
ਕਲੰ ਕੇਵਲੰ ਜਾਨ ਦਾਸੰ ਬਚਾਯੰ॥੩੦॥

ਸ਼ਬਦਾਰਥ : ਚਿਲਕਤੰ - ਸੰਜੋਆਂ। ਚਰਮੰ - ਚਮੜੀ। ਕਲੰ - ਕਾਲ ਨੇ। ਕੇਵਲ - ਸਿਰਫ।



Namdhari Elibrary NamdhariElibrary@gmail.com

ਭਾਵਾਰਥ : ਹਰੀ ਚੰਦ ਨੇ ਤੀਸਰਾ ਬਾਣ ਮੇਰੀ ਪੇਟੀ ਵਿੱਚ ਮਾਰਿਆ। ਉਹ ਸੰਜੋਆਂ ਦੀ ਪੇਟੀ ਨੂੰ ਵਿੰਨ੍ਹ ਕੇ ਪਾਰ ਨਿਕਲ ਆਇਆ। ਉਸ ਦੇ ਤੀਰ ਦੀ ਚੁੰਝ ਥੋੜੀ ਜਹੀ ਮੇਰੀ ਚਮੜੀ ਵਿਚ ਚੁਭੀ, ਪਰ ਕੁਝ ਖ਼ਾਸ ਜ਼ਖ਼ਮ ਨਾ ਹੋਇਆ। ਉਸ ਅਕਾਲ ਪੁਰਖ ਪ੍ਰਭੂ ਨੇ ਮੈਨੂੰ ਆਪਣਾ ਦਾਸ ਜਾਣਕੇ ਬਚਾ ਲਿਆ।

## ਰਸਾਵਲ ਛੰਦ॥

**ਜਬੈ ਬਾਣ ਲਾਗਯੋ॥ ਤਬੈ ਰੋਸ ਜਾਗਯੋ॥**
**ਕਰੰ ਲੈ ਕਮਾਣੰ॥ ਹਨੰ ਬਾਣ ਤਾਣੰ॥੩੧॥**

ਸ਼ਬਦਾਰਥ : ਕਰੰ - ਹੱਥ। ਹਨੰ - ਮਾਰੇ।

ਭਾਵਾਰਥ : ਜਦੋਂ ਮੈਨੂੰ ਤੀਰ ਲੱਗਾ ਤਾਂ ਮੇਰੇ ਅੰਦਰ ਬੀਰ-ਰਸ ਜਾਗ੍ਰਤ ਹੋ ਉਠਿਆ। ਮੈਂ ਆਪਣੇ ਹੱਥਾਂ ਵਿਚ ਕਮਾਨ ਲੈਕੇ ਤੀਰ ਚਲਾਏ।

**ਸਭੈ ਬੀਰ ਧਾਏ॥ ਸਰੋਘੰ ਚਲਾਏ॥**
**ਤਬੈ ਤਾਕਿ ਬਾਣੰ॥ ਹਨਯੋ ਏਕ ਜੁਆਣੰ॥੩੨॥**

ਸ਼ਬਦਾਰਥ : ਸਰੋਘੰ - ਬਹੁਤ ਸਾਰੇ ਤੀਰ।

ਭਾਵਾਰਥ : ਸਾਰੇ ਹੀ ਯੋਧੇ ਭੱਜ ਗਏ ਜਦੋਂ ਮੈਂ ਤੀਰਾਂ ਦੀ ਵਰਖਾ ਕੀਤੀ। ਫਿਰ ਮੈਂ ਇਕ ਜਵਾਨ ਨੂੰ ਨਿਸ਼ਾਨਾ ਬਣਾ ਕੇ ਤੀਰ ਚਲਾਇਆ ਅਤੇ ਉਸ ਨੂੰ ਮਾਰ ਦਿੱਤਾ।

**ਹਰੀਚੰਦ ਮਾਰੇ॥ ਸੁ ਜੋਧਾ ਲਤਾਰੇ॥**
**ਸੁ ਕਾਰੋੜ ਰਾਯੰ॥ ਵਹੈ ਕਾਲ ਘਾਯੰ॥੩੩॥**

ਸ਼ਬਦਾਰਥ : ਰਾਯੰ - ਰਾਜੇ। ਘਾਯੰ - ਮਾਰ ਮੁਕਾਏ।

ਭਾਵਾਰਥ : ਅਸੀਂ ਹਰੀ ਚੰਦ ਰਾਜੇ ਨੂੰ ਮਾਰ ਦਿੱਤਾ ਅਤੇ ਉਸਦੇ ਯੋਧਿਆਂ ਨੂੰ ਲਤਾੜ ਦਿੱਤਾ। ਕਾਰੋੜ ਦੇ ਰਾਜੇ ਨੂੰ ਵੀ ਕਾਲ ਨੇ ਮਾਰ ਮੁਕਾਇਆ।

**ਰਣੰ ਤਿਆਗਿ ਭਾਗੇ॥ ਸਭੈ ਤ੍ਰਾਸ ਪਾਗੇ॥**
**ਭਈ ਜੀਤ ਮੇਰੀ॥ ਕ੍ਰਿਪਾ ਕਾਲ ਕੇਰੀ॥੩੪॥**

ਸ਼ਬਦਾਰਥ : ਤ੍ਰਾਸ - ਡਰ। ਪਾਗੇ - ਭੱਜ ਗਏ।

ਭਾਵਾਰਥ : ਸਾਰੇ ਰਾਜੇ ਡਰ ਦੇ ਮਾਰੇ ਮੈਦਾਨ ਛੱਡ ਕੇ ਭੱਜ ਗਏ। ਹੇ ਅਕਾਲ ਪੁਰਖ! ਤੇਰੀ ਕਿਰਪਾ ਨਾਲ ਹੀ ਮੇਰੀ ਜਿੱਤ ਹੋਈ।

**ਰਣੰ ਜੀਤ ਆਏ॥ ਜਯੰ ਗੀਤ ਗਾਏ॥**
**ਧਨੰ ਧਾਰ ਬਰਖੇ॥ ਸਭੈ ਸੂਰ ਹਰਖੇ॥੩੫॥**

ਸ਼ਬਦਾਰਥ : ਜਯੰ - ਫਤਿਹ ਦੇ ਗੀਤ। ਧਨੰ ਧਾਰ - ਧੰਨ ਦਾ ਮੀਂਹ। ਹਰਖੇ - ਖੁਸ਼ ਹੋਏ।

ਭਾਵਾਰਥ : ਅਸੀਂ ਯੁੱਧ ਜਿੱਤ ਕੇ ਵਾਪਸ ਆ ਗਏ। ਜਿੱਤਣ ਦੀ ਖੁਸ਼ੀ ਵਿੱਚ ਜਿੱਤ ਦੇ ਗੀਤ ਗਾਏ। ਧੰਨ ਦੀ ਬਹੁਤ ਵਰਖਾ ਕੀਤੀ ਅਤੇ ਸੂਰਬੀਰ ਬਹੁਤ ਪ੍ਰਸੰਨ ਹੋਏ।

## ਦੋਹਰਾ॥

**ਜੁੱਧ ਜੀਤ ਆਏ ਜਬੈ ਟਿਕੇ ਨ ਤਿਨ ਪੁਰ ਪਾਵ॥**
**ਕਾਹਲੂਰ ਮੈ ਬਾਂਧਿਯੋ ਆਨ ਅਨੰਦਪੁਰ ਗਾਵ॥੩੬॥**

ਸ਼ਬਦਾਰਥ : ਬਾਂਧਿਯੋ - ਵਸਾਇਆ।

ਭਾਵਾਰਥ : ਜਦੋਂ ਅਸੀਂ ਜੰਗ ਜਿੱਤ ਕੇ ਵਾਪਸ ਆਏ ਤਾਂ ਸੂਰਮਿਆਂ ਦੇ ਪਾਉਂਟੇ ਸਾਹਿਬ ਵਿੱਚ ਖੁਸ਼ੀ ਨਾਲ ਪੈਰ ਨਹੀਂ ਸੀ ਲੱਗ ਰਹੇ। ਫਿਰ ਅਸੀਂ ਕਹਲੋਰ ਦੀ ਰਿਆਸਤ ਵਿਚ ਆ ਕੇ ਅਨੰਦਪੁਰ ਪਿੰਡ ਵਸਾ ਲਿਆ।

**ਜੇ ਜੇ ਨਰ ਤੱਹ ਨਾ ਭਿਰੇ ਦੀਨੇ ਨਗਰ ਨਿਕਾਰ॥**
**ਜੇ ਤਿਹ ਠਉਰ ਭਲੇ ਭਿਰ ਤਿਨੈ ਕਰੀ ਪ੍ਰਤਿਪਾਰ॥੩੭॥**

ਸ਼ਬਦਾਰਥ : ਤੱਹ - ਉਥੇ।

ਭਾਵਾਰਥ : ਜਿਹੜੇ ਲੋਕ ਪਾਉਂਟਾ ਸਾਹਿਬ ਵਿਚ ਨਹੀਂ ਸੀ ਲੜੇ, ਉਹਨਾਂ ਨੂੰ ਅਨੰਦਪੁਰ ਸਾਹਿਬ ਵਿਚੋਂ ਬਾਹਰ ਕੱਢ ਦਿੱਤਾ। ਜਿਹੜੇ ਉਸ ਥਾਂ ਤੇ ਚੰਗਾ ਸਨਮੁਖ ਹੋ ਕੇ ਲੜੇ, ਉਹਨਾਂ ਦੀ ਅਸੀਂ ਚੰਗੀ ਤਰ੍ਹਾਂ ਪ੍ਰਤਿਪਾਲਣਾ ਕੀਤੀ।

## ਚਉਪਈ॥

**ਬਹੁਤ ਦਿਵਸ ਇਹ ਭਾਂਤਿ ਬਿਤਾਏ॥**
**ਸੰਤ ਉਬਾਰ ਦੁਸਟ ਸਭ ਘਾਏ॥**
**ਟਾਂਗ ਟਾਂਗ ਕਰਿ ਹਨੇ ਨਿਦਾਨਾ॥**
**ਕੂਕਰ ਜਿਮਿ ਤਿਨ ਤਜੇ ਪਰਾਨਾ॥੩੮॥**

ਸ਼ਬਦਾਰਥ : ਜਿਮਿ - ਵਾਂਗ। ਕੂਕਰ - ਕੁੱਤੇ।

ਭਾਵਾਰਥ : ਇਸ ਤਰ੍ਹਾਂ ਅਸੀਂ ਬਹੁਤ ਦਿਨ ਸੁਖ ਨਾਲ ਗੁਜ਼ਾਰੇ। ਸੰਤਾਂ ਨੂੰ ਬਚਾ ਲਿਆ ਅਤੇ ਸਾਰੇ ਦੁਸ਼ਟ ਮਾਰ ਦਿੱਤੇ। ਉਨ੍ਹਾਂ ਅਗਿਆਨੀ ਦੁਸ਼ਟਾਂ ਨੂੰ ਟੰਗ-ਟੰਗ ਕੇ ਮਾਰ ਦਿੱਤਾ ਅਤੇ ਉਹਨਾਂ ਨੇ ਕੁੱਤਿਆਂ ਵਾਂਗ ਆਪਣੇ ਪ੍ਰਾਣ ਤਿਆਗ ਦਿੱਤੇ।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਭੰਗਾਣੀ ਜੁੱਧ ਬਰਨਨੰ ਨਾਮ ਅਸਟਮੋ ਧਿਆਇ ਸਮਾਪਤ ਮਸਤੁ ਸੁਭ ਮਸੁਤ॥੮॥ ਅਫਜੂ॥੩੨੦॥*

ਇਥੇ ਸੁਹਣੇ ਬਚਿੱਤਰ ਨਾਟਕ ਗ੍ਰੰਥ ਦਾ ਭੰਗਾਣੀ ਨਾਮਕ ਸਥਾਨ ਦਾ ਪ੍ਰਸਿੱਧ ਜੰਗ ਵਰਣਨ ਕਰਨ ਵਾਲਾ ਅੱਠਵਾਂ ਅਧਿਆਇ ਸਮਾਪਤ ਹੈ, ਸ਼ੁਭ ਹੈ।


Namdhari Elibrary NamdhariElibrary@gmail.com

# ਅਧਿਆਇ ੯

## ਨਦੌਣ ਜੁੱਧ

ਨਦੌਣ, ਕਾਂਗੜੇ ਦੇ ਜਿਲ੍ਹੇ ਹਮੀਰਪੁਰ ਦੀ ਤਹਿਸੀਲ, ਖਾਨਾ ਦੋਆਬਾ ਦੇ ਪਿੰਡ ਕਟੋਚ ਰਾਜਪੂਤਾਂ ਦੀ ਰਾਜਧਾਨੀ ਹੈ। ਇਹ ਸਥਾਨ ਕਾਂਗੜੇ ਤੋਂ ਦੱਖਣ ਪੂਰਬ ਵਿੱਚ ਵੀਹ ਮੀਲ ਦੇ ਫਾਸਲੇ ਤੇ ਦਰਿਆ ਬਿਆਸਾ ਦੇ ਕੰਢੇ ਤੇ ਹੈ। ਪਹਾੜੀ ਰਾਜਿਆਂ ਨੇ ਔਰੰਗਜ਼ੇਬ ਦੀ ਸਰਕਾਰ ਨੂੰ ਤਿੰਨ ਸਾਲਾਂ ਤੋਂ ਕਰ ਨਹੀਂ ਸੀ ਦਿੱਤਾ, ਇਸ ਕਰ ਨੂੰ ਉਗਰਾਹੁਣ ਵਾਸਤੇ ਔਰੰਗਜ਼ੇਬ ਨੇ ਮੀਆਂ ਖ਼ਾਨ ਨੂੰ ਸੰਮਤ ੧੭੪੬ ਵਿੱਚ ਭੇਜਿਆ। ਮੀਆਂ ਖ਼ਾਨ ਆਪ ਤਾਂ ਜੰਮੂ ਵੱਲ ਚਲਿਆ ਗਿਆ, ਅਤੇ ਆਪਣੇ ਭਤੀਜੇ ਅਲਫ਼ ਖ਼ਾਨ ਨੂੰ ਫ਼ੌਜ ਦੇ ਕੇ ਪਹਾੜੀ ਰਾਜਿਆਂ ਵੱਲ ਭੇਜ ਦਿੱਤਾ। ਅਲਫ਼ ਖ਼ਾਨ ਨੇ ਕਾਂਗੜੇ ਵੱਲ ਜਾ ਕੇ ਕ੍ਰਿਪਾਲ ਚੰਦ ਨੂੰ ਘੇਰ ਲਿਆ। ਉਸਨੇ ਰਕਮ ਦੇਕੇ ਸੁਲਹ ਕਰ ਲਈ ਉਸਨੇ ਅਲਫ਼ ਖ਼ਾਨ ਨੂੰ ਕਿਹਾ ਕਿ ਉਹਨਾਂ ਸਾਰਿਆਂ ਵਿਚੋਂ ਵੱਡਾ ਰਾਜਾ ਭੀਮ ਚੰਦ ਹੈ, ਇਸ ਲਈ ਪਹਿਲਾਂ ਉਸ ਕੋਲੋਂ ਮਾਮਲਾ ਲਿਆ ਜਾਵੇ। ਦਿਆਲ ਚੰਦ ਬਿੱਜੜ ਵਾਲੀਏ ਨੇ ਇਸ ਗੱਲ ਦੀ ਪੁਸ਼ਟੀ ਕਰ ਦਿੱਤੀ। ਇਹਨਾਂ ਦੀ ਪ੍ਰੇਰਣਾ ਨਾਲ ਅਲਫ਼ ਖ਼ਾਨ ਨੇ ਕਹਲੂਰ ਉੱਤੇ ਹਮਲਾ ਬੋਲ ਦਿੱਤਾ। ਉਸ ਨੇ ਭੀਮ ਚੰਦ ਨੂੰ ਸੁਨੇਹਾ ਭੇਜ ਦਿੱਤਾ, ਜਾਂ ਤਾਂ ਉਹ ਤਿੰਨ ਸਾਲਾਂ ਦਾ ਕਰ ਦੇ ਦੇਵੇ, ਨਹੀਂ ਤਾਂ ਯੁੱਧ ਲਈ ਤਿਆਰ ਹੋ ਜਾਵੇ। ਭੀਮ ਚੰਦ ਨੇ ਕਰ ਤਾਂ ਨਾ ਦਿੱਤਾ, ਪਰ ਜੰਗ ਦੀ ਤਿਆਰੀ ਕਰ ਲਈ ਅਤੇ ਆਪਣੀ ਸਹਾਇਤਾ ਵਾਸਤੇ ਹੋਰ ਰਾਜਿਆਂ ਨੂੰ ਬੁਲਾ ਭੇਜਿਆ। ਭੀਮ ਚੰਦ ਭਾਵੇਂ ਗੁਰੂ ਗੋਬਿੰਦ ਸਿੰਘ ਜੀ ਦਾ ਵਿਰੋਧੀ ਸੀ ਪਰ ਇਸ ਮੌਕੇ ਤੇ ਉਸ ਨੇ ਆਪਣੇ ਵੈਰ ਭਾਵ ਦਾ ਤਿਆਗ ਕਰ ਦਿੱਤਾ ਅਤੇ ਸਤਿਗੁਰੂ ਜੀ ਕੋਲੋਂ ਸਹਾਇਤਾ ਮੰਗੀ। ਸਤਿਗੁਰੂ ਜੀ ਨੇ ਉਸ ਦੀ ਬੇਨਤੀ ਪ੍ਰਵਾਨ ਕਰ ਲਈ ਅਤੇ ਨਦੌਣ ਪਹੁੰਚ ਗਏ। ਬੜਾ ਭਿਆਨਕ ਯੁੱਧ ਹੋਇਆ ਕਈ ਸੂਰਬੀਰ ਯੋਧਿਆਂ ਨੂੰ ਸ਼ਹੀਦ ਕਰ ਦਿੱਤਾ ਅਤੇ ਅਲਫ਼ ਖ਼ਾਨ ਨੇ ਨਦੀ ਪਾਰ ਜਾ ਕੇ ਡੇਰੇ ਲਾ ਲਏ। ਅੰਤ ਵਿਚ ਉਸ ਸਥਾਨ ਤੇ ਬਲਦੀ ਅੱਗ ਛੱਡ ਕੇ ਧੌਂਸੇ ਵੱਜਦੇ ਹੋਏ ਛੱਡ ਕੇ ਆਪ ਉਥੋਂ ਨੱਸ ਗਿਆ। ਭੀਮ ਚੰਦ ਨੇ ਇਸ ਖੁਸ਼ੀ ਦੀ ਜਿੱਤ ਵਿਚ ਸਤਿਗੁਰੂ ਜੀ ਨੂੰ ਅੱਠ ਦਿਨ ਆਪਣੇ ਕੋਲ ਰੱਖਿਆ। ਸਤਿਗੁਰੂ ਜੀ ਉਸ ਨੂੰ ਅਪਾਰ ਖੁਸ਼ੀਆਂ ਬਖਸ਼ ਕੇ ਅਨੰਦਪੁਰ ਵਾਪਸ ਆ ਗਏ। ਰਸਤੇ ਵਿਚ ਆਲਸੂਨ ਪਿੰਡ ਦੇ ਲੋਕ ਸਿੱਖਾਂ ਨੂੰ ਤੰਗ ਕਰਦੇ ਸਨ। ਉਹਨਾਂ ਨੂੰ ਲੁੱਟ ਪੁੱਟ ਕੇ ਉਜਾੜ ਦਿੱਤਾ। ਦੂਸਰੇ ਪਾਸੇ ਭੀਮ ਚੰਦ, ਕ੍ਰਿਪਾਲ ਚੰਦ ਕਟੋਚੀਏ ਅਤੇ ਦਿਆਲ ਚੰਦ ਬਿਜੜਵਾਲੀਏ ਨਾਲ ਸਮਝੌਤਾ ਕਰਨ ਲਈ ਟੁਰ ਪਿਆ। ਇਸ ਅਧਿਆਇ ਵਿਚ ੩ ਚਉਪਈਆਂ, ੨ ਦੋਹਰੇ, ੧੨ ਭੁਜੰਗ, ੩ ਮਧੁਭਾਰ, ੪ ਰਸਾਵਲ ਛੰਦ ਮਿਲਾ ਕੇ ਕੁਲ ੨੪ ਛੰਦ ਹਨ।

॥ ਅਥ ਨਦਉਨ ਕਾ ਜੁੱਧ ਬਰਨਨੰ॥

**ਚੌਪਈ॥**

ਬਹੁਤ ਕਾਲਿ ਇਹ ਭਾਂਤਿ ਬਿਤਾਯੋ॥
ਮੀਆ ਖਾਨ ਜੰਮੂ ਕਹ ਆਯੋ॥
ਅਲਫਖਾਨ ਨਾਦੌਣ ਪਠਾਵਾ॥
ਭੀਮ ਚੰਦ ਤਨ ਬੈਰ ਬਢਾਵਾ॥੧॥

ਸ਼ਬਦਾਰਥ : ਬਹੁਤ - ਪਾਉਂਟਾ ਸਾਹਿਬ ਤੋਂ ਵਾਪਸ ਆਉਣ ਤੋਂ ਪਹਿਲਾ ਢਾਈ ਸਾਲ ਦਾ ਸਮਾਂ। ਕਹ - ਕੋ, ਨੂੰ। ਤਨ - ਨਾਲ।

ਭਾਵਾਰਥ : ਇਸ ਤਰ੍ਹਾਂ ਅਨੰਦਪੁਰ ਸਾਹਿਬ ਵਿਖੇ ਬਹੁਤ ਸਮਾਂ ਸੁੱਖ-ਸ਼ਾਂਤੀ ਨਾਲ ਗੁਜ਼ਾਰਿਆ। ਔਰੰਗਜ਼ੇਬ ਦਾ ਭੇਜਿਆ ਹੋਇਆ ਮੀਆ ਖ਼ਾਨ ਜੰਮੂ ਨੂੰ ਆਇਆ। ਅਲਫ਼ਖਾਨ ਨੂੰ ਮਾਮਲਾ ਉਗਰਾਹੁਣ ਲਈ ਨਦੌਣ ਵਿਖੇ ਭੇਜਿਆ। ਉਸ ਨੇ ਭੀਮ ਚੰਦ ਨਾਲ ਵੈਰ ਵਧਾ ਲਿਆ।

ਜੁੱਧ ਕਾਜ ਨ੍ਰਿਪ ਹਮੈ ਬੁਲਾਯੋ॥
ਆਪਿ ਤਵਨ ਕੀ ਓਰ ਸਿਧਾਯੋ॥
ਤਿਨ ਕਠਗੜ ਨਵਰਸ ਪਰ ਬਾਂਧੋ॥
ਤੀਰ ਤੁਫੰਗ ਨਰੇਸਨ ਸਾਂਧੋ॥੨॥

ਸ਼ਬਦਾਰਥ : ਨ੍ਰਿਪ - ਰਾਜਾ ਭੀਮ ਚੰਦ। ਕਠਗੜ੍ਹ - ਲੱਕੜ ਦਾ ਕਿਲਾ। ਨਵਰਸ - ਟਿੱਲੇ ਉੱਤੇ। ਤੁਫੰਗ - ਬੰਦੂਕ। ਨਰੇਸੰ - ਰਾਜੇ।

ਭਾਵਾਰਥ : ਰਾਜੇ ਭੀਮ ਚੰਦ ਨੇ ਮੈਨੂੰ ਜੰਗ ਵਿੱਚ ਸਹਾਇਤਾ ਕਰਨ ਲਈ ਬੁਲਾਇਆ ਅਤੇ ਆਪ ਉਸ ਨਾਲ ਸੁਲਹ ਕਰਨ ਲਈ ਟੁਰ ਪਿਆ। ਅਲਫ਼ ਖ਼ਾਨ ਨੇ ਨਵਰਸ ਦੇ ਟਿੱਲੇ ਤੇ ਲੱਕੜ ਦਾ ਕਿਲਾ ਬਣਾ ਲਿਆ। ਇਧਰੋਂ ਰਾਜਿਆਂ ਤੀਰਾਂ ਅਤੇ ਬੰਦੂਕਾਂ ਨਾਲ ਆਪਣੇ ਨਿਸ਼ਾਨੇ ਬੰਨ੍ਹ ਲਏ।

**ਭੁਜੰਗ ਛੰਦ॥**

ਤਹਾ ਰਾਜ ਸਿੰਘੰ ਬਲੀ ਭੀਮ ਚੰਦੰ॥
ਚੜਿਓ ਰਾਮ ਸਿੰਘੰ ਮਹਾਂ ਤੇਜਵੰਦੰ॥



Namdhari Elibrary NamdhariElibrary@gmail.com

ਸੁਖੰਦੇਵ ਗਾਜੀ ਜਸਾਰੋਟ ਰਾਜੰ॥
ਚੜੇ ਕ੍ਰੁੱਧ ਕੀਨੇ ਕਰੇ ਸਰਬ ਕਾਜੰ॥੩॥

ਸ਼ਬਦਾਰਥ : ਸੁਖੰ ਦੇਵ - ਜਸਰੋਟ ਦਾ ਰਾਜਾ ਸੁਖਦੇਵ।

ਭਾਵਾਰਥ : ਉਥੇ ਰਾਜ ਸਿੰਘ ਅਤੇ ਬਲਵਾਨ ਭੀਮ ਚੰਦ, ਮਹਾਂ ਤੇਜ ਵਾਲਾ ਰਾਮ ਸਿੰਘ ਆਪਣੀਆਂ ਫੌਜਾਂ ਲੈ ਕੇ ਪਹੁੰਚ ਗਏ। ਜਸਰੋਟੀਆ ਬਹਾਦੁਰ ਰਾਜਾ ਸੁਖਦੇਵ ਸਾਰੇ ਉਪਾਇ ਕਰ ਕੇ ਜੰਗ ਕਰਨ ਲਈ ਆ ਪਹੁੰਚੇ।

ਪ੍ਰਿਥੀ ਚੰਦ ਚਢਿਓ ਡਢੇ ਡਢਵਾਰੰ॥
ਚਲੇ ਸਿਧ ਹੁਐ ਕਾਜ ਰਾਜੰ ਸੁਧਾਰੰ॥
ਕਰੀ ਢੂਕ ਢੋਅੰ ਕਿਰਪਾਲਚੰਦੰ॥
ਹਟਾਏ ਸਭੈ ਮਾਰਿ ਕੈ ਬੀਰ ਬ੍ਰਿੰਦੰ॥੪॥

ਸ਼ਬਦਾਰਥ : ਡਢੇ - ਡਾਢੇ। ਡਢਵਾਰੰ - ਡਢਵਾਲੀਏ। ਹੁਐ - ਹੋ ਕੇ। ਬ੍ਰਿੰਦੰ - ਜੋਧਿਆਂ ਦੇ ਟੋਲੇ।

ਭਾਵਾਰਥ : ਡਡਵਾਲ ਦਾ ਰਾਜਾ ਪ੍ਰਿਥੀ ਚੰਦ ਵੀ ਲੜਾਈ ਦੀ ਤਿਆਰੀ ਕਰਕੇ ਜੰਗ ਦੇ ਮੈਦਾਨ ਵਿੱਚ ਪਹੁੰਚ ਗਿਆ। ਇਹ ਸਾਰੇ ਰਾਜੇ ਭੀਮ ਚੰਦ ਦਾ ਕੰਮ ਸਵਾਰਨ ਲਈ ਇਕ-ਮੁੱਠ ਹੋ ਕੇ ਜੰਗ ਵਿਚ ਪਹੁੰਚ ਗਏ। ਇਨ੍ਹਾਂ ਨੇ ਆਪਣਾ ਪੜਾਅ ਨੇੜੇ ਹੀ ਕਰ ਲਿਆ ਤਾਂ ਕ੍ਰਿਪਾਲ ਚੰਦ ਨੇ ਸਾਰੇ ਦੇ ਸਾਰੇ ਯੋਧੇ ਮਾਰ ਕੇ, ਪਿਛਾਂਹ ਹਟਾ ਦਿੱਤੇ।

ਦੁਤੀਯ ਢੋਅ ਢੂਕੇ ਵਹੈ ਮਾਰਿ ਉਤਾਰੀ॥
ਖਰੇ ਦਾਂਤ ਪੀਸੈ ਛੁਭੇ ਛੱਤ੍ਰਧਾਰੀ॥
ਉਤੈ ਵੈ ਖਰੇ ਬੀਰ ਬੰਬੇ ਬਜਾਵੈਂ॥
ਤਰੇ ਭੂਪ ਠਾਂਢੇ ਬਡੋ ਸੋਕੁ ਪਾਵੈਂ॥੫॥

ਸ਼ਬਦਾਰਥ : ਢੋਅ - ਢੁਕਨੀ। ਛੁਭੇ - ਗੁੱਸੇ ਵਿਚ ਦੰਦ ਪੀਹ ਰਹੇ ਹਨ। ਛਤ੍ਰਧਾਰੀ - ਰਾਜੇ।

ਭਾਵਾਰਥ : ਦੂਜੀ ਵਾਰ ਸੂਰਮੇ ਫਿਰ ਅਗਾਂਹ ਵਧੇ ਅਤੇ ਉਹਨਾਂ ਨੇ ਮਾਰ-ਮਾਰ ਕੇ ਦੁਸ਼ਮਨ ਪਿਛਾਂਹ ਧੱਕ ਦਿੱਤੇ। ਪਹਾੜੀ ਰਾਜੇ ਚਿੜੇ ਹੋਏ ਖੜ੍ਹੇ ਹੋ ਕੇ ਦੰਦ ਪੀਹ ਰਹੇ ਸਨ। ਉਧਰ ਉਹ ਸੂਰਮੇ ਖਲੋਤੇ ਖੁਸ਼ੀ ਵਿਚ ਧੌਂਸੇ ਵਜਾ ਰਹੇ ਸਨ। ਹੇਠਾਂ ਖਲੋਤੇ ਪਹਾੜੀ ਰਾਜੇ ਗ਼ਮਗੀਨ ਹੋ ਰਹੇ ਸਨ।

ਤਬੈ ਭੀਮਚੰਦੰ ਕੀਯੋ ਕੋਪ ਆਪੰ॥
ਹਨੂਮਾਨ ਕੇ ਮੰਤ੍ਰ ਕੋ ਮੁਖ ਜਾਪੰ॥
ਸਭੈ ਬੀਰ ਬੋਲੇ ਹਮੈ ਭੀ ਬੁਲਾਯੰ॥
ਤਬੈ ਢੋਅ ਕੇ ਕੈ ਸੁ ਨੀਕੇ ਸਿਧਾਯੰ॥੬॥

ਸ਼ਬਦਾਰਥ : ਬੋਲੇ - ਬੁਲਾਏ। ਕ੍ਰੋਧ - ਗੁੱਸਾ।

ਭਾਵਾਰਥ : ਉਸ ਵੇਲੇ ਭੀਮ ਚੰਦ ਨੇ ਆਪ ਵੀ ਬੜਾ ਗੁੱਸਾ ਕੀਤਾ ਅਤੇ ਮੂੰਹ ਤੋਂ ਹਨੂਮਾਨ ਜੀ ਦੇ ਮੰਤਰ ਦਾ ਜਾਪ ਕਰਨ ਲੱਗ ਪਿਆ। ਉਸਨੇ ਸਾਰੇ ਬੀਰ ਬੁਲਾਰੇ ਹੋਏ ਸਨ ਅਤੇ ਸਾਨੂੰ ਵੀ ਬੁਲਾ ਲਿਆ। ਉਦੋਂ ਸਾਰਿਆਂ ਨੇ ਇੱਕ ਚੰਗਾ ਇਕੱਠ ਕਰਕੇ ਜੰਗ ਵੱਲ ਨੂੰ ਚਾਲੇ ਪਾ ਲਏ।

ਸਭੈ ਕੋਪ ਕੈ ਕੈ ਮਹਾਂਬੀਰ ਢੂਕੇ॥
ਚਲੇ ਬਾਰਿਬੇ ਬਾਰਕੋ ਜਿਉ ਭਭੂਕੇ॥
ਤਹਾਂ ਬਿਝੜਿਆਲੰ ਹਠਿਯੋ ਬੀਰ ਦਯਾਲੰ॥
ਉਠਿਯੋ ਸੈਨ ਲੈ ਸੰਗਿ ਸਾਰੀ ਕ੍ਰਿਪਾਲੰ॥੭॥

ਸ਼ਬਦਾਰਥ : ਬਾਰਿਬੇ - ਬਾਲਣ ਵਾਸਤੇ। ਬਾਰ - ਵਾੜ। ਭਭੂਕੇ - ਅੱਗ ਦੀਆਂ ਲਾਟਾਂ।

ਭਾਵਾਰਥ : ਸਾਰੇ ਸੂਰਮੇ ਬੜੇ ਕ੍ਰੋਧ ਨਾਲ ਅਗਾਂਹ ਵਧੇ। ਇਝ ਲਗ ਰਿਹਾ ਸੀ, ਜਿਵੇਂ ਵਾੜ ਨੂੰ ਸਾੜਨ ਲਈ ਅੱਗ ਦੇ ਚੁਆਤੇ ਅਗਾਂਹ ਵਧ ਰਹੇ ਹੋਣ। ਦੂਸਰੇ ਪਾਸੇ ਬਿਝੜ ਵਾਲੀਆ ਦਿਆਲ ਚੰਦ ਤੇ ਕਾਂਗੜੇ ਦਾ ਕ੍ਰਿਪਾਲ ਚੰਦ ਸੈਨਾ ਲੈ ਕੇ ਅਗਾਂਹ ਨੂੰ ਤੁਰ ਪਏ।

## ਮਧੁਭਾਰ ਛੰਦ॥

ਕੁੱਪਿਓ ਕ੍ਰਿਪਾਲ॥ ਨੱਚੇ ਮਰਾਲ॥
ਬੱਜੇ ਬਜੰਤ॥ ਕ੍ਰੂਰੰ ਅਨੰਤ॥੮॥

ਸ਼ਬਦਾਰਥ : ਮਰਾਲ - ਹੰਸਾਂ ਵਰਗੇ ਘੋੜੇ। ਬਜੰਤ- ਵੱਜੇ।

ਭਾਵਾਰਥ : ਕ੍ਰਿਪਾਲ ਚੰਦ ਕ੍ਰੋਧਵਾਨ ਹੋ ਗਿਆ। ਉਸਨੇ ਆਪਣੇ ਹੰਸ ਵਰਗੇ ਘੋੜੇ ਨੂੰ ਨਚਾਇਆ, ਵਾਜੇ ਵੱਜੇ ਅਤੇ ਉਹਨਾਂ ਦੀ ਨਾਦ ਬਹੁਤ ਹੀ ਭਿਆਨਕ ਸੀ।

ਜੁੱਝੰਤ ਜੁਆਣ॥ ਬਾਹੈ ਕ੍ਰਿਪਾਣ॥
ਜੀਅ ਧਾਰਿ ਕ੍ਰੋਧ॥ ਛੱਡੇ ਸਰੋਘ॥੯॥

ਸ਼ਬਦਾਰਥ : ਜੁਝੰਤ - ਲੜ ਪਏ।

ਭਾਵਾਰਥ : ਯੋਧੇ ਲੜ ਰਹੇ ਸਨ ਅਤੇ ਉਹ ਤਲਵਾਰਾਂ ਚਲਾ ਰਹੇ ਸਨ। ਉਹ ਮਨ ਵਿੱਚ ਅਤਿ ਕ੍ਰੋਧ ਧਾਰਨ ਕਰਕੇ ਤੀਰਾਂ ਦਾ ਮੀਂਹ ਵਰਸਾ ਰਹੇ ਸਨ।

ਲੁੱਝੈ ਨਿਦਾਣ॥ ਤੱਜੰਤ ਪ੍ਰਾਣ॥
ਗਿਰ ਪਰਤ ਭੂਮ॥ ਜਣੁ ਮੇਘ ਝੂਮ॥੧੦॥

ਸ਼ਬਦਾਰਥ : ਲੁੱਝੈ - ਲੜਦੇ ਹਨ।

ਭਾਵਾਰਥ : ਸੂਰਮੇ ਖੂਬ ਲੜਦੇ ਹਨ ਅਤੇ ਅੰਤ ਨੂੰ ਜਾਨ ਤਿਆਗ ਦਿੰਦੇ ਹਨ। ਉਹ ਜ਼ਮੀਨ ਤੇ ਇਂਜ ਡਿੱਗ ਪੈਂਦੇ ਹਨ ਜਿਵੇਂ ਬੱਦਲ ਧਰਤੀ ਤੇ ਝੁਕਿਆ ਹੈ।


Namdhari Elibrary NamdhariElibrary@gmail.com

## ਰਸਾਵਲ ਛੰਦ॥

ਕ੍ਰਿਪਾਲ ਕੋਪਿਯੰ॥ ਹਠੀ ਪਾਵ ਰੋਪਿਯੰ
ਸਰੋਘੰ ਚਲਾਏ॥ ਬਡੇ ਬੀਰ ਘਾਏ॥੧੧॥

ਸ਼ਬਦਾਰਥ : ਕੋਪਿਅੰ-ਗੁੱਸਾ।

ਭਾਵਾਰਥ : ਕ੍ਰਿਪਾਲ ਚੰਦ ਨੂੰ ਬਹੁਤ ਗੁੱਸਾ ਆਇਆ ਅਤੇ ਉਸਨੇ ਜੰਗ ਵਿੱਚ ਆਪਣੇ ਪੱਕੇ ਪੈਰ ਗੱਡ ਲਏ। ਉਸਨੇ ਅਨੇਕਾਂ ਤੀਰ ਚਲਾਏ ਅਤੇ ਬੜੇ ਸੂਰਮੇ ਮਾਰ ਮੁਕਾਏ।

ਹਣੇ ਛੱਤ੍ਰਧਾਰੀ॥ ਲਿਟੇ ਭੂਪ ਭਾਰੀ॥
ਮਹਾਂ ਨਾਦ ਬਾਜੇ॥ ਭਲੇ ਸੂਰ ਗਾਜੇ॥੧੨॥

ਸ਼ਬਦਾਰਥ : ਲਿਟੇ - ਲੇਟ ਗਏ।

ਭਾਵਾਰਥ : ਉਸਨੇ ਬਹੁਤ ਸਾਰੇ ਛਤ੍ਰਧਾਰੀ ਰਾਜੇ ਮਾਰੇ ਉਹ ਵੱਡੇ ਰਾਜੇ ਜ਼ਮੀਨ ਦੇ ਉੱਤੇ ਮਰਕੇ ਲੇਟ ਗਏ। ਬੜੇ ਮਾਰੂ ਵਾਜੇ ਵੱਜ ਰਹੇ ਸਨ, ਚੰਗੇ ਚੰਗੇ ਯੋਧੇ ਰਣ ਭੂਮੀ ਵਿੱਚ ਗੱਜ ਰਹੇ ਸਨ।

ਕ੍ਰਿਪਾਲ ਕੱਧੰ॥ ਕੀਯੋ ਜੁੱਧ ਸੁੱਧੰ॥
ਮਹਾਂਬੀਰ ਗੱਜੇ॥ ਮਹਾਂ ਸਾਰ ਬੱਜੇ॥੧੩॥

ਸ਼ਬਦਾਰਥ : ਸਾਰ - ਸ਼ਸਤਰ

ਭਾਵਾਰਥ : ਕ੍ਰਿਪਾਲ ਚੰਦ ਨੇ ਬੜੇ ਕ੍ਰੋਧ ਨਾਲ ਜੰਗ ਕੀਤਾ, ਵੱਡੇ ਵੱਡੇ ਸੂਰਬੀਰ ਗੱਜ ਰਹੇ ਸਨ ਅਤੇ ਸ਼ਸਤਰਾਂ ਤੇ ਸ਼ਸਤਰ ਵੱਜ ਰਹੇ ਸਨ।

ਕਰਿਯੋ ਜੁੱਧ ਚੰਡੰ॥ ਸੁਣਿਯੋ ਨਾਵ ਖੰਡੰ॥
ਚਲਿਯੋ ਸਸਤ੍ਰ ਬਾਹੀ॥ ਰਜੰਤੀ ਨਿਬਾਹੀ॥੧੪॥

ਸ਼ਬਦਾਰਥ : ਕਰਿਯੋ - ਕੀਤਾ। ਚੰਡੰ - ਡਾਢਾ। ਨਾਵ ਖੰਡੰ - ਨਵਾਂ ਖੰਡਾਂ ਵਿੱਚ। ਰਜੰਤੀ - ਰਾਜਪੂਤੀ ਧਰਮ।

ਭਾਵਾਰਥ : ਉਥੇ ਐਨਾ ਭਿਆਨਕ ਯੁੱਧ ਹੋਇਆ ਕਿ ਉਹ ਨਵਾਂ ਖੰਡਾਂ ਵਿੱਚ ਸੁਣਿਆ ਗਿਆ। ਉਹ ਸ਼ਸਤਰ ਚਲਾਉਂਦਾ ਹੋਇਆ ਅਗਾਂਹ ਵਧਦਾ ਗਿਆ ਅਤੇ ਰਾਜਪੂਤੀ ਆਨ ਨੂੰ ਨਿਭਾਇਆ।

## ਦੋਹਰਾ॥

ਕੋਪ ਭਰੇ ਰਾਜਾ ਸਭੈ ਕੀਨੋ ਜੁੱਧ ਉਪਾਇ॥
ਸੈਨ ਕਟੋਚਨ ਕੀ ਤਬੈ ਘੇਰ ਲਈ ਅਰਰਾਇ॥੧੫॥

ਸ਼ਬਦਾਰਥ : ਅਰਰਾਇ - ਲਲਕਾਰ ਕੇ।

ਭਾਵਾਰਥ : ਸਾਰੇ ਰਾਜੇ ਕ੍ਰੋਧਵਾਨ ਹੋ ਗਏ ਅਤੇ ਉਹਨਾਂ ਨੇ ਯੁੱਧ ਦਾ ਯਤਨ ਕੀਤਾ। ਉਹਨਾਂ ਨੇ ਕਟੋਚੀਆਂ ਦੀ ਸੈਨਾ ਨੂੰ ਲਲਕਾਰ ਕੇ ਘੇਰ ਲਿਆ।

## ਭੁਜੰਗ ਛੰਦ॥

ਚਲੇ ਨਾਂਗਲੂ ਪਾਂਗਲੂ ਵੇਦੜੋਲੰ॥
ਜਸਵਾਰੇ ਗੁਲੇਰੇ ਚਲੇ ਬਾਂਧ ਟੋਲੰ॥
ਤਹਾਂ ਏਕ ਬਾਜਿਯੋ ਮਹਾਂਬੀਰ ਦਯਾਲੰ॥
ਰਖੀ ਲਾਜ ਜੌਨੈ ਸਭੈ ਬਿਝੜਵਾਲੰ॥੧੬॥

ਸ਼ਬਦਾਰਥ : ਨਾਂਗਲੂ - ਨੰਗਲੂ, ਕਹਲੂਰ ਦੇ ਰਾਜੇ ਸੰਘਰ ਚੰਦ ਦੇ ਪੁੱਤਰ, ਚੂ ਦੀ ਔਲਾਦ। ਪਾਂਗਲੂ - ਚੰਬੇ ਦੇ ਰਾਜ ਦੇ ਪਾਂਗੀ ਇਲਾਕੇ ਦੇ ਰਾਜਪੂਤ। ਦੜੋਲੰ - ਵੇਦੜੋਲੰ ਗੋਤ ਦੇ ਰਾਜਪੂਤ। ਜਸਵਾਰੇ - ਜਸਵਾਲ ਰਾਜਪੂਤ। ਗੁਲੇਰੇ - ਕਟੋਚਾਂ ਦੀ ਇਕ ਸ਼ਾਖ। ਬਾਜਿਓ - ਡਟ ਕੇ ਲੜਿਆ।

ਭਾਵਾਰਥ : ਨਾਂਗਲੂ ਪਾਂਗਲੂ ਅਤੇ ਵੇਦੜੋਲ ਜਾਤਾਂ ਦੇ ਰਾਜਪੂਤ ਟੁਰ ਪਏ। ਜਸਵਾਰੇ ਤੇ ਗੁਲੇਰੇ ਵੀ ਟੋਲੀਆਂ ਬੰਨ੍ਹ-ਬੰਨ੍ਹ ਕੇ ਟੁਰ ਪਏ। ਦੂਜੇ ਪਾਸਿਓਂ ਮਹਾਂ-ਯੋਧੇ ਦਿਆਲ ਚੰਦ ਆ ਕੇ ਲੜਾਈ ਦੇ ਮੈਦਾਨ ਵਿਚ ਡੱਟ ਗਿਆ। ਜਿਸ ਨੇ ਸਾਰੇ ਬਿਝੜ ਵਾਲਿਆਂ ਦੀ ਲਾਜ ਰੱਖ ਲਈ।

ਤਵੰ ਕੋਟ ਤੋਲੋਂ ਤੁਫੰਗੰ ਸੰਭਾਰੋ॥
ਹ੍ਰਿਦੇ ਏਕ ਰਾਵੰਤ ਕੇ ਤੱਕਿ ਮਾਰੋ॥
ਗਿਰਿਯੋ ਝੂਮ ਭੂਮੈ ਕਰਿਯੋ ਜੁੱਧ ਸੁੱਧੰ॥
ਤਊ ਮਾਰਿ ਬੋਲਿਯੋ ਮਹਾਂ ਮਾਨਿ ਕ੍ਰੁੱਧੰ॥੧੭॥

ਸ਼ਬਦਾਰਥ : ਮਾਰਿ - ਮਾਰੋ ਮਾਰੋ। ਮਹਾ-ਮਾਨਿ ਬੜਾ ਅਭਿਮਾਨ।

ਭਾਵਾਰਥ : ਹੇ ਮੇਰੇ ਅਕਾਲ ਪੁਰਖ। ਮੈਂ ਤੇਰੇ ਦਾਸ ਨੇ ਵੀ ਬੰਦੂਕ ਸੰਭਾਲ ਲਈ ਅਤੇ ਨਿਸ਼ਾਨਾ ਬੰਨ੍ਹ ਕੇ ਇਕ ਰਾਜੇ ਦੀ ਛਾਤੀ ਵਿਚ ਗੋਲੀ ਮਾਰੀ। ਗੋਲੀ ਲਗਦਿਆਂ ਸਾਰ ਹੀ ਉਹ ਧਰਤੀ ਤੇ ਡਿੱਗ ਪਿਆ ਅਤੇ ਫਿਰ ਵੀ ਉਸਨੇ ਯੁੱਧ ਦਾ ਹੀ ਖਿਆਲ ਕੀਤਾ ਮਾਰਲੋ-ਮਾਰਲੋ ਹੀ ਬੋਲਿਆ।

ਤਜਿਯੋ ਤੁਪਕੰ ਬਾਨ ਪਾਨੰ ਸੰਭਾਰੇ॥
ਚਤੁਰ ਬਾਨਯੰ ਲੈ ਸੁ ਸੱਬਿਯੰ ਪ੍ਰਹਾਰੇ॥
ਤ੍ਰਿਯੋ ਬਾਣ ਲੈ ਬਾਮ ਪਾਣੰ ਚਲਾਏ॥
ਲਗੇ ਯਾ ਲਗੇ ਨਾ ਕਛੂ ਜਾਨਿ ਪਾਏ॥੧੮॥

ਸ਼ਬਦਾਰਥ : ਤੁਪਕੰ - ਬੰਦੂਕ ਨੂੰ ਛੱਡਕੇ। ਚਤੁਰ - ਚਾਰ। ਬਾਨਿਯੋ - ਬਾਣ। ਸੱਬਿਯੰ - ਸੱਜੇ ਹੱਥ ਨਾਲ। ਬਾਮ ਪਾਣੰ - ਖੱਬੇ ਹੱਥ ਨਾਲ।

ਭਾਵਾਰਥ : ਫਿਰ ਮੈਂ ਬੰਦੂਕ ਨੂੰ ਛੱਡ ਕੇ ਹੱਥ ਵਿੱਚ ਤੀਰ ਕਮਾਨ ਸੰਭਾਲ ਲਿਆ। ਚਾਰ ਤੀਰ ਫੜਕੇ ਸੱਜੇ ਹੱਥ ਵਲੁ ਚਲਾ ਦਿੱਤੇ ਅਤੇ ਤਿੰਨ ਖੱਬੇ ਹੱਥ ਵਲੁ ਚਲਾਏ। ਇਹ ਤੀਰ ਕਿਸੇ ਨੂੰ ਵੱਜੇ ਯਾ ਨਾ ਵੱਜੇ, ਇਸ ਬਾਰੇ ਕਿਸੇ ਨੂੰ ਜਾਣਕਾਰੀ ਨਹੀਂ ਮਿਲ ਸਕੀ।



Namdhari Elibrary NamdhariElibrary@gmail.com

ਸੁ ਤਉ ਲਉ ਦਈਵ ਜੁੱਧ ਕੀਨੋ ਉਝਾਰੰ॥
ਤਿਨੈ ਖੇਦ ਕੈ ਬਾਰਿ ਕੇ ਬੀਚ ਡਾਰੰ॥
ਪਰੀ ਮਾਰ ਬੁੰਗੰ ਛੁਟੀ ਬਾਣ ਗੋਲੀ॥
ਮਨੋ ਸੂਰ ਬੈਠੇ ਭਲੀ ਖੇਲ ਹੋਲੀ॥੧੯॥

**ਸ਼ਬਦਾਰਥ :** ਉਝਾਰੰ - ਮੁਕਾ ਦਿੱਤੇ। ਖੇਦ ਕੇ - ਖਦੇੜ ਕੇ। ਬਾਰਿ - ਪਾਣੀ। ਬੁੰਗੇ - ਫੌਜ ਦਾ ਉੱਚਾ ਥਾਂ। ਸੂਰ - ਸੂਰਬੀਰ।

**ਭਾਵਾਰਥ :** ਐਨੇ ਚਿਰ ਵਿੱਚ ਅਕਾਲ ਪੁਰਖ ਨੇ ਜੰਗ ਦਾ ਪਾਸਾ ਪਲਟ ਦਿੱਤਾ ਅਤੇ ਯੁੱਧ ਖਤਮ ਕਰ ਦਿੱਤਾ। ਉਹਨਾਂ ਅਲਫ ਖਾਨ ਅਤੇ ਕਟੋਚੀਆਂ ਨੂੰ ਖਦੇੜ ਕੇ ਪਾਣੀ ਵਿੱਚ ਸੁੱਟ ਦਿੱਤਾ। ਉਸ ਉੱਚੇ ਟਿੱਲੇ ਤੋਂ ਗੋਲੀਆਂ ਦੀ ਵਰਖਾ ਹੋਈ, ਉਸ ਵੇਲੇ ਇੰਜ ਲੱਗ ਰਿਹਾ ਸੀ ਕਿ ਸੂਰਬੀਰ ਹੋਲੀ ਖੇਡ ਰਹੇ ਹੋਣ।

ਗਿਰੇ ਬੀਰ ਭੂਮੰ ਸਰੰ ਸਾਂਗ ਪੇਲੰ॥
ਰੰਗੇ ਸ੍ਰੋਣ ਬਸਤ੍ਰੰ ਮਨੋ ਫਾਗ ਖੇਲੰ॥
ਲੀਯੋ ਜੀਤਿ ਬੈਰੀ ਕੀਯਾ ਆਨ ਡੇਰੰ॥
ਤੇਊ ਜਾਇ ਪਾਰੰ ਰਹੇ ਬਾਰਿ ਕੇਰੰ॥੨੦॥

**ਸ਼ਬਦਾਰਥ :** ਭੂਮੰ - ਧਰਤੀ ਉੱਤੇ। ਫਾਗ - ਹੋਲੀ। ਤੇਊ - ਉਹ, ਅਲਫ ਖਾਨ ਹੋਰੀਂ। ਬਾਰਿ ਕੇਰੰ - ਨਦੀ ਦੇ ਪਾਰ।

**ਭਾਵਾਰਥ :** ਸੂਰਮੇ ਤੀਰਾਂ ਅਤੇ ਬਰਛਿਆਂ ਨਾਲ ਪਰੁਨੇ ਹੋਏ ਧਰਤੀ ਤੇ ਡਿੱਗ ਰਹੇ ਸਨ। ਉਹਨਾਂ ਦੇ ਬਸਤਰ ਲਹੂ ਦੇ ਨਾਲ ਇਸ ਤਰ੍ਹਾਂ ਰੰਗੇ ਹੋਏ ਸਨ ਜਿਵੇਂ ਬਸੰਤ ਵਿੱਚ ਹੋਲੀ ਖੇਡੀ ਜਾਂਦੀ ਹੈ। ਵੈਰੀਆਂ ਨੂੰ ਜਿੱਤ ਲਿਆ ਅਤੇ ਡੇਰੇ ਆ ਕੇ ਵਿਸ਼ਰਾਮ ਕੀਤਾ। ਅਲਫ਼ ਖਾਨ ਅਤੇ ਕਟੋਚੀਏ ਨਦੀ ਦੇ ਪਰਲੇ ਪਾਸੇ ਚਲੇ ਗਏ।

ਭਈ ਰਾਤ੍ਰ ਗੁਬਾਰ ਕੇ ਅਰਧ ਜਾਮੰ॥
ਤਬੈ ਛੋਰਿਗੇ ਬਾਰ ਦੇਵੈ ਦਮਾਮੰ॥
ਸਭੈ ਰਾਤ੍ਰਿ ਬੀਤੀ ਉਦਿਯੋ ਦਿਉਸਰਾਣੰ॥
ਚਲੇ ਬੀਰ ਚਾਲਾਕ ਖੱਗੰ ਖਿਲਾਣੰ॥੨੧॥

**ਸ਼ਬਦਾਰਥ :** ਅਰਧ ਜਾਮੰ - ਅੱਧਾ ਪਹਿਰ। ਛੋਰਿਗੇ - ਛੱਡ ਗਏ। ਉਦਿਯੋ - ਚੜ੍ਹ ਗਿਆ। ਦਿਉਸਰਾਣੰ - ਦਿਨ ਦਾ ਰਾਜਾ ਸੂਰਜ। ਚਾਲਾਕ - ਚਾਤਰ ਫੁਰਤੀਲੇ। ਖਿਲਾਣੰ - ਖਿਲਾਉਣ ਵਾਲਾ।

**ਭਾਵਾਰਥ :** ਜਦੋਂ ਹਨੇਰੀ ਰਾਤ ਦਾ ਅੱਧਾ ਪਹਿਰ ਬੀਤ ਗਿਆ, ਅਲਫ਼ ਖਾਨ ਆਪਣੀਆਂ ਫੌਜਾਂ ਲੈ ਕੇ ਨੱਸ ਗਿਆ। ਉਹ ਜਾਂਦੇ ਹੋਏ ਕੁਝ ਲੋਕਾਂ ਨੂੰ ਛੱਡ ਗਏ, ਜੋ ਅੰਗੀਠੇ ਬਾਲ ਕੇ ਰੱਖਣਗੇ ਅਤੇ ਨਗਾਰੇ ਵਜਾਉਂਦੇ ਰਹਿਣਗੇ। ਸਾਰੀ ਰਾਤ ਲੰਘ ਗਈ ਅਤੇ ਸੂਰਜ ਚੜ੍ਹ ਆਇਆ। ਤਲਵਾਰਾਂ ਚਮਕਾਉਂਦੇ ਹੋਏ ਸੂਰਬੀਰ ਯੋਧੇ ਟੁਰ ਪਏ।

ਭੱਜਯੋ ਅਲਫਖਾਨੰ ਨ ਖਾਨਾ ਸੰਭਾਰਿਯੋ॥
ਭਜੇ ਔਰ ਬੀਰੰ ਨ ਧੀਰੰ ਬਿਚਾਰਿਯੋ॥
ਨਦੀ ਪੈ ਦਿਨੰ ਅਸਟ ਕੀਨੇ ਮੁਕਾਮੰ॥
ਭਲੀ ਭਾਂਤਿ ਦੇਖੇ ਸਭੈ ਰਾਜ ਧਾਮੰ॥੨੨॥

**ਸ਼ਬਦਾਰਥ :** ਖਾਨਾ - ਭੋਜਨ।

**ਭਾਵਾਰਥ :** ਅਲਫ਼ ਖਾਂ ਭੱਜ ਗਿਆ, ਉਸਨੂੰ ਘਰ-ਬਾਰ ਅਥਵਾ ਭੋਜਨ ਤੱਕ ਦੀ ਵੀ ਸੁੱਧ ਨਾ ਰਹੀ। ਹੋਰ ਯੋਧੇ ਵੀ ਭੱਜ ਗਏ ਅਤੇ ਉਹਨਾਂ ਨੇ ਰਤਾ ਭਰ ਵੀ ਧੀਰਜ ਨਹੀਂ ਰੱਖਿਆ। ਅਸੀਂ ਅੱਠ ਦਿਨ ਨਦੀ ਦੇ ਕਿਨਾਰੇ ਤੇ ਵਿਸ਼ਰਾਮ ਕੀਤਾ ਅਤੇ ਭੀਮ ਚੰਦ ਦੇ ਰਾਜ ਮਹਿਲਾਂ ਨੂੰ ਚੰਗੀ ਤਰ੍ਹਾਂ ਵੇਖਿਆ।

## ਚੌਪਈ॥

ਇਤ ਹਮ ਹੋਇ ਬਿਦਾ ਘਰਿ ਆਏ॥
ਸੁਲਹ ਨਮਿਤ ਵੈ ਉਤਹਿ ਸਿਧਾਏ॥
ਸੰਧਿ ਇਨੈ ਉਨਕੈ ਸੰਗਿ ਕਈ॥
ਹੇਤ ਕਥਾ ਪੂਰਨ ਇਤ ਭਈ!॥੨੩

**ਸ਼ਬਦਾਰਥ :** ਵੈ - ਭੀਮ ਚੰਦ ਹੋਰੀਂ। ਸੰਧਿ - ਸਮਝੌਤਾ। ਹੇਤ - ਇਸ ਲਈ। ਇਤ - ਇੱਥੇ।

**ਭਾਵਾਰਥ :** ਇਧਰ ਅਸੀਂ ਭੀਮ ਚੰਦ ਤੋਂ ਵਿਦਾਈ ਲੈ ਕੇ ਆਪਣੇ ਨਿਵਾਸ ਸਥਾਨ ਤੇ ਪਹੁੰਚ ਗਏ, ਉਧਰ ਉਹ ਸੁਲਹ ਕਰਨ ਵਾਸਤੇ ਅਲਫ਼ ਖਾਨ ਵਲ੍ਹ ਨੂੰ ਟੁਰ ਪਏ। ਇਨ੍ਹਾਂ ਨੇ ਉਹਨਾ ਨਾਲ ਸਮਝੌਤਾ ਕਰ ਲਿਆ। ਭੀਮ ਚੰਦ ਨਾਲ ਪ੍ਰੇਮ ਵਾਲੀ ਕਥਾ ਇੱਥੇ ਹੀ ਸੰਪੂਰਨ ਹੋ ਗਈ।

## ਦੋਹਰਾ॥

ਆਲਸੂਨ ਕੱਹ ਮਾਰਿਕੈ ਇਹ ਦਿਸਿ ਕੀਯੋ ਪਿਯਾਨ॥
ਭਾਂਤਿ ਅਨੇਕਨ ਕੇ ਕਰੇ ਪੁਰ ਅਨੰਦ ਸੁਖ ਆਨ॥੨੪॥

**ਸ਼ਬਦਾਰਥ :** ਆਲਸੂਨ - ਨਦੌਣ ਦੇ ਪਾਸ ਇਕ ਪਿੰਡ ਦਾ ਨਾਮ।

**ਭਾਵਾਰਥ :** ਆਲਸੂਨ ਨੂੰ ਲੁੱਟ ਮਾਰ ਕੇ ਇਸ ਪਾਸੇ ਨੂੰ ਟੁਰ ਪਿਆ। ਅਨੰਦਪੁਰ ਵਿੱਖਿ ਪਹੁੰਚ ਕੇ ਕਈ ਤਰ੍ਹਾਂ ਦੇ ਸੁੱਖ ਕੀਤੇ।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਨਦੌਨ ਜੁੱਧ ਬਰਨਨੰ ਨਾਮ੍ਰ ਨੌਮੋ ਧਿਆਇ ਸਮਾਪਤ ਮਸਤੁ ਸੁਭ ਮਸਤੁ॥੮॥ ਅਫਜੂ॥੩੪੪॥*

ਇਥੇ ਸੁੰਦਰ ਬਚਿਤ੍ਰ ਨਾਟਕ ਗ੍ਰੰਥ ਦਾ ਨਦੌਣ ਦਾ ਜੰਗ ਕਹਿਣ ਵਾਲਾ ਨੌਵਾਂ ਅਧਿਆਇ ਖ਼ਤਮ ਹੈ। ਸ਼ੁਭ ਹੈ। ਬਾਕੀ ੩੪੪ ਛੰਦ ਪੂਰਨ ਹੋ ਚੁੱਕੇ ਹਨ।

*(ਚਲਦਾ)*

Namdhari Elibrary

NamdhariElibrary@gmail.com

## ਸੁਪਨਦੀਪ ਸੰਧੂ ਦੀ ਪੁਸਤਕ

# ਜਾਣੇ ਅਣਜਾਣੇ ਸਫਰ *

ਜਾਣੇ-ਅਣਜਾਣੇ ਸਫ਼ਰ, ਸੁਪਨਦੀਪ ਸੰਧੂ ਦੀ ਪਹਿਲੀ ਵਿਦੇਸ਼ ਯਾਤਰਾ ਨੂੰ ਉਸ ਵਲੋਂ ਆਪਣੀ ਪਲੇਠੀ ਦੀ ਕਿਰਤ ਵਿਚ ਕਲਮਬੰਦ ਕਰਨ ਦਾ ਸੁਚੱਜਾ ਯਤਨ ਹੈ। ਨੌਜਵਾਨ ਲੇਖਕ ਨੇ ਆਪਣੇ ਇੰਗਲੈਂਡ ਦੇ ਸਫਰ ਸਬੰਧੀ ਪ੍ਰਭਾਵ ਤੇ ਅਨੁਭਵ ਨੂੰ ਸਹਿਜੇ ਹੀ ਪੇਸ਼ ਕੀਤਾ ਹੈ। ਕੁਝ ਵੀ ਲੁਕਾਇਆ ਨਹੀਂ। ਇਸ ਰਚਨਾ ਵਿਚ ਪਾਠਕ ਨੂੰ ਵਿਦੇਸ਼ ਜਾਣ ਦੇ ਭੁੱਖੇ ਪੰਜਾਬੀਆਂ ਤੇ ਉਹਨਾਂ ਕਬੂਤਰਾਂ ਨੂੰ ਭੇਜਣ ਲਈ ਜੁਗਾੜ ਕਰਨ ਵਾਲੇ ਪ੍ਰਮੋਟਰਾਂ, ਉਹਨਾਂ ਦੇ ਵਿਦੇਸ਼ ਜਾ ਕੇ ਕਰਨ ਵਾਲੇ ਕੰਮਾਂ ਦੀ ਤਸਵੀਰ ਵੇਖਣ ਨੂੰ ਮਿਲਦੀ ਹੈ। ਕੋਈ ਕਿਸ ਪ੍ਰਤੀ ਕਿੰਨਾ ਵਫਾਦਾਰ ਹੈ ਜਾਂ ਵਿਦੇਸ਼ ਵਿਚ ਕਿਸੇ ਲਈ ਕਿੰਨਾ ਕੁ ਸਮਾਂ ਦੇ ਸਕਦਾ ਹੈ, ਵੀ ਲੁਕਿਆ ਛਿਪਿਆ ਨਹੀਂ ਰਹਿੰਦਾ।

ਸੁਪਨਦੀਪ ਨੂੰ, ਨਕਲੀ ਕਲਾਕਾਰਾਂ ਲਈ ਲੇਖ ਲਿਖਣ ਲਈ ਕੋਈ ਪ੍ਰਮੋਟਰ ਭਰਮਾ ਲੈਂਦਾ ਹੈ ਤੇ ਵਿਦੇਸ਼ ਜਾਣ ਦਾ ਲਾਲਚ ਦੇਕੇ ਛੋਟੇ ਵੀਰ ਨੂੰ ਆਹਰੇ ਲਾਈ ਰੱਖਦਾ ਹੈ ਪਰ ਉਹ ਸੰਧੂ ਦਾ ਅਮਰੀਕਾ ਦਾ ਵੀਜ਼ਾ ਲੱਗਣ ਤੇ ਵੀ ਖਰਾਬ ਕਰਦਾ ਹੈ ਪਾਸਪੋਰਟ ਨਹੀਂ ਦੇਂਦਾ। ਕਿਉਂਕਿ ਉਸਦੇ ਮਨ ਵਿਚ ਸੱਤ ਲੱਖ ਦਾ ਨੁਕਸਾਨ ਹੈ ਜੋ ਉਹ ਦੂਜਿਆਂ ਕੋਲੋਂ ਵੀਜ਼ਾ ਲੁਆਉਣ ਦਾ ਮੁੱਛਦਾ ਹੈ। ਏਸੇ ਲਈ 'ਛੋਟਾ ਵੀਰ' ਸ਼ਬਦਾਂ ਦੇ ਅਰਥ ਨਹੀਂ ਰਹਿ ਜਾਂਦੇ। ਜਦੋਂ ਸੰਧੂ ਨੂੰ ਪਾਸਪੋਰਟ ਮਿਲਦਾ ਹੈ ਵੀਜ਼ਾ ਖਤਮ ਹੋਣ ਨੂੰ ਚਾਰ ਦਿਨ ਰਹਿੰਦੇ ਹਨ। ਲੇਖਕ ਆਪਣੀ ਹਿੰਮਤ ਅਧੂਰੇ ਸੱਚੇ ਬਿਆਨ ਮਾਤਾ ਪਿਤਾ ਦੇ ਰੁਤਬੇ ਦਾ ਲਾਹਾ ਲੈ ਕੇ ਇੰਗਲੈਂਡ ਦਾ ਵੀਜ਼ਾ ਲੈ ਕੇ ਆਪਣੇ ਮਾਮੇ ਦੇ ਪੁੱਤ ਭਰਾ ਜਸਪਾਲ ਸਿੰਘ ਨੂੰ ਮਿਲਣ ਜਾਂਦਾ ਹੈ।

ਉਥੇ ਜਸਪਾਲ ਘਰ ਬੀਅਰ ਪੀਂਦਿਆਂ ਸਹਿਯੋਗੀ ਸਤਨਾਮ ਸਿੰਘ ਨਾਲ ਗੱਲ ਕਰਦਿਆਂ, ਪਹਿਲਾਂ ਚਿਤਵੇ ਅਨੁਸਾਰ ਜਸਪਾਲ ਨੇ ਸੁਪਨਦੀਪ ਦੇ ਜੀਅ ਲਾਉਣ ਦੀ ਜੁਗਤ ਦੱਸੀ—ਇਸ ਦੇ ਜੀਅ ਲਾਉਣ ਦਾ ਬੰਦੋਬਸਤ ਆਪਾਂ ਕਰ ਦੇਣਾ ਏ। ਉਸ ਨੂੰ ਕਿਤੇ ਨਾ ਕਿਤੇ ਕੰਮ ਤੇ ਅੜਾ ਦੇਣਾ ਏ। ਨਾਲੇ ਰੁਝਿਆ ਰਹੇਗਾ, ਨਾਲੇ ਟਿਕਟ ਦੇ ਪੈਸੇ ਬਣਾ ਲਵੇਗਾ। ਤੇ ਕੰਮ ਵੀ ਸੁਹਲ ਸਰੀਰ ਜਦੋਂ ਸੁਪਨਦੀਪ ਕਰਨ ਲੱਗਾ, ਤਰਖਾਣਾ। ਕਿਉਂਕਿ ਉਥੇ ਕਿਸੇ ਕੰਮ ਉਤੇ ਕਿਸੇ ਜਾਤ ਦੀ ਕੋਈ ਮਾਲਕੀ ਨਹੀਂ। ਜੇ ਕੋਈ ਰਾਮਗੜ੍ਹੀਆਂ ਦੇ ਗੁਰਦੁਆਰੇ ਫੋਨ ਕਰਕੇ ਕਾਰੀਗਰ ਦੀ ਮੰਗ ਕਰੇ ਤਾਂ ਜੁਆਬ ਮਿਲਦਾ ਹੈ "ਲੱਕੜ ਦਾ ਕੰਮ ਕਰਵਾਉਣਾ ਹੈ ਤਾਂ ਜੱਟਾਂ ਦੇ ਗੁਰਦੁਆਰੇ ਫੋਨ ਕਰੋ, ਕਿਉਂਕਿ ਇਹ ਕੰਮ ਅੱਜ-ਕੱਲ ਜੱਟਾਂ ਨੇ ਕਰਨਾ ਸ਼ੁਰੂ ਕਰ ਦਿੱਤਾ ਹੈ।"

ਲੇਖਕ ਉਥੋਂ ਦੇ ਸੌਖੀ ਤੇ ਠਾਠ ਵਾਲੀ ਜ਼ਿੰਦਗੀ ਜਿਉਣ ਵਾਲਿਆਂ ਦੇ ਪਹਿਲੇ ਕੰਮਾਂ ਬਾਰੇ ਲਿਖਦਾ ਹੈ, ਇਹ ਕੰਮ ਸਨ—ਝਾੜੂ ਮਾਰਨਾ, ਟਾਇਲਟ ਸਾਫ ਕਰਨੇ, ਹੋਟਲਾਂ ਵਿਚ ਜੂਠੇ ਭਾਂਡੇ ਮਾਂਜਣੇ। ਇਸ ਨਾਲ ਉੱਚੀ ਜਾਤ ਦੀ ਹੈਂਕੜ ਤਾਂ ਭੱਜਦੀ ਹੈ ਪਰ ਪੈਸਾ ਕੰਮ ਕਰਵਾਉਂਦਾ ਹੈ।

ਲੇਖਕ ਨੇ ਵੀ ਪੇਂਟ ਕਰਨ, ਖਿੜਕੀਆਂ ਫਿਟ ਕਰਨ, ਛੱਤਾਂ ਤੋੜਨ, ਵਿਆਹ ਪਾਰਟੀ ਭੁਗਤਾਉਣ ਆਦਿ ਦੇ ਕੰਮ ਕੀਤੇ। ਤੇ ਕੰਮ ਲੈਣ ਵਾਲੇ ਨੂੰ ਕੰਮ ਪਿਆਰਾ ਸੀ ਚੰਮ ਨਹੀਂ। ਉਸਨੇ ਇਹਨਾਂ ਨੂੰ ਘੱਟ ਪੌਂਡ ਦੇ ਕੇ ਵੱਧ ਪੌਂਡ ਕਮਾਉਣੇ ਹੁੰਦੇ ਸਨ।

ਪੌਂਡਾਂ ਦੀ ਹੀ ਮਜਬੂਰੀ ਹੱਥ ਵੱਢੇ ਜਾਣ ਤੇ ਘੱਟ ਮਿਹਨਤਾਨਾ ਲੈਣ ਨੂੰ ਵੀ ਮਾੜਾ ਨਹੀਂ ਸਮਝਦੀ।

ਲੇਖਕ ਸੰਧੂ ਬੜੇ ਪ੍ਰਭਾਵਸ਼ਾਲੀ ਤਰੀਕੇ ਨਾਲ ਸੈਟਲ ਹੋਣ ਦੀ ਜੁਗਤ ਨੂੰ ਪੇਸ਼ ਕਰਦਾ ਹੈ। ਪੱਕੇ ਹੋਣ ਲਈ ਵਿਆਹ ਨੂੰ ਮੁੱਖ ਸਾਧਨ ਵਜੋਂ ਵਰਤਿਆ ਜਾਂਦਾ ਹੈ। ਵਿਆਹ ਵੀ ਕਈ ਵਾਰ ਅਣਮੇਲ ਹੁੰਦੇ ਹਨ, ਕੁੜੀ ਵੱਡੀ ਜਾਂ ਮੁੰਡਾ ਵੱਡਾ, ਉਹ ਵੀ ੧੦-੧੫ ਸਾਲ। ਜੇ ਜਨਾਨੀ ਕਾਤਲ, ਖ਼ਤਰਨਾਕ, ਬਕਵਾਸ ਵੀ ਹੋਵੇ ਤਾਂ ਵੀ ਮਾਨ ਵਰਗਾ ਕਹਿੰਦਾ ਹੈ, "ਅਸਲ ਵਿਚ ਮੈਂ ਆਪਣੇ ਭਤੀਜੇ ਨੂੰ ਇਸ ਨਾਲ ਵਿਆਹ ਕਰਾ ਕੇ ਸੈਟਲ ਕਰਨਾ ਚਾਹੁੰਦਾ ਹਾਂ।"

ਲੇਖਕ ਉਥੋਂ ਦੇ ਪੰਜਾਬੀਆਂ ਦੀ ਤਰਾਸਦੀ ਨੂੰ ਬੜੇ ਪਿਆਰੇ ਤਰੀਕੇ ਨਾਲ ਪੇਸ਼ ਕਰਦਾ ਹੈ ਕਿ ਉਹ ਜ਼ਿੰਦਗੀ ਦੀ ਨੱਸ ਭੱਜ ਹੇਠ ਉਥੇ ਜ਼ਿੰਦਗੀ ਮਾਣ ਹੀ ਨਹੀਂ ਸਕਦੇ। ਇੰਗਲੈਂਡ ਦੁਆਲੇ ਘੇਰਾ ਘੱਤੀ ਬੈਠੇ ਸਮੁੰਦਰ ਨੂੰ ਕਈਆਂ ਵੇਖਿਆ ਹੀ ਨਹੀਂ। ਜੇ ਲੇਖਕ ਇਸਦਾ ਮਿਹਣਾ ਮਾਰਦਾ ਹੈ ਤਾਂ ਕਿਸੇ ਜਸਪਾਲ ਵਰਗੇ ਭਰਾ ਦਾ ਬੇਪੜਦ ਜਵਾਬ ਹੁੰਦਾ ਹੈ, "ਸਾਡਾ ਸਮੁੰਦਰ ਤਾਂ ਨਿੱਤ ਦਿਹਾੜੀ ਦੇ ਕੰਮ ਨੇ ਹੀ ਖੁਸ਼ਕ ਕੀਤਾ ਹੋਇਆ ਹੈ।" ਉਹ ਕੰਮ ਦੇ ਸਮੁੰਦਰ ਵਿਚ ਹੀ ਡੁੱਬੇ ਰਹਿੰਦੇ ਹਨ। ਹਾਂ ਲੇਖਕ ਕੁਝ ਪੰਜਾਬੀ ਪ੍ਰੋਗਰਾਮਾਂ ਨੂੰ ਮਾਣ ਲੈਂਦਾ ਹੈ।

ਜਾਣੇ ਅਣਜਾਣੇ ਸਫ਼ਰ ਜਿਥੇ ਪਾਠਕ ਲਈ ਇਕ ਵਧੀਆ ਸਫਰਨਾਮਾ ਹੈ, ਉਥੇ ਪੰਜਾਬੋਂ ਉਡਣ ਵਾਲੇ ਲਾਡਲੇ ਕਬੂਤਰਾਂ ਨੂੰ ਇੰਗਲੈਂਡ ਦੀ ਤਸਵੀਰ ਵੀ ਪੇਸ਼ ਕਰਦਾ ਹੈ। ਤਾਂਕਿ ਉਹ ਇਹ ਨਾ ਸਮਝਣ ਕਿ ਅੱਗੇ ਖੁੱਲ੍ਹਾ ਆਕਾਸ਼ ਹੈ। ਸਗੋਂ ਅੱਗੇ ਤਾਂ ਦੁਸ਼ਵਾਰੀਆਂ ਹਨ ਮਿਹਨਤ ਦਾ ਵੀ ਮੁੱਲ ਨਹੀਂ ਪੈਂਦਾ।

ਸੁਪਨਦੀਪ ਸੰਧੂ ਦੇ ੨੨ ਚੈਪਟਰਾਂ ਵਿਚ ਵੰਡੇ ਇਸ ਸਫ਼ਰਨਾਮੇ ਨੂੰ ਬੜੀ ਰੁਚੀ ਨਾਲ ਪੜ੍ਹਿਆ ਜਾ ਸਕਦਾ ਹੈ। ਕਿਉਂਕਿ ਇਸ ਵਿਚ ਕਹਾਣੀ-ਰਸ ਹੈ। ਮੈਂ ਇਸ ਨੂੰ ਇਕੋ ਬੈਠਕ ਵਿਚ ਹੀ ਪੜ੍ਹ ਲਿਆ।

ਉਸ ਦੀ ਇਹ ਰਚਨਾ ਉਸ ਦੀਆਂ ਲਿਖਣ ਸੰਭਾਵਨਾਵਾਂ ਨੂੰ ਵੀ ਪੇਸ਼ ਕਰਦੀ ਹੈ ਤੇ ਕੋਈ ਭੁਲੇਖਾ ਨਹੀਂ ਰਹਿੰਦਾ ਕਿ ਉਹ ਆਪਣੇ ਪਿਤਾ, ਪ੍ਰਸਿੱਧ ਕਹਾਣੀਕਾਰ ਵਰਿਆਮ ਸਿੰਘ ਸੰਧੂ ਦੇ ਕਲਮੀ ਸਫ਼ਰ ਵਿਚ ਹਮਸਫਰ ਹੋ ਕੇ ਪਾਠਕਾਂ ਦੇ ਦਿਲਾਂ ਵਿਚ ਘਰ ਬਣਾਈ ਰਖੇਗਾ।

*—ਤਾਰਾ ਸਿੰਘ ਅਨਜਾਣ,*
*ਨਵੀਂ ਦਿੱਲੀ*

---

*ਪ੍ਰਕਾਸ਼ਕ ਬੁਕਨੁਸ ਪ੍ਰਕਾਸ਼ਨ ਜਲੰਧਰ ਮੁੱਲ-੪੦/੭੫ ਰੁਪਏ।



Namdhari Elibrary NamdhariElibrary@gmail.com

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

**ਬੀ.ਬੀ.ਐਲ ਫੂਡਜ਼ ਪ੍ਰਾਈਵੇਟ ਲਿਮਟਡ**

ਸੰਤੋਸ਼ ਨਗਰ 'X' ਰੋਡਜ਼, ਹੈਦਰਾਬਾਦ-500 059

- ਬਿਸਕੁਟ ਬਨਾਉਣ ਦੀਆਂ ਆਟੋਮੈਟਿਕ ਮਸ਼ੀਨਾਂ
- ਵੈਫ਼ਰ ਬਨਾਉਣ ਵਾਲੀਆਂ ਆਟੋਮੈਟਿਕ ਮਸ਼ੀਨਾਂ

ਅਤੇ

ਵਧੀਆ ਬਿਸਕੁਟ ਬਨਾਉਣ ਵਾਲੀ

ਹਿੰਦੋਸਤਾਨ ਦੀ ਪਹਿਲੀ ਕੰਪਨੀ




*Pinoneer Manufacturer in India of*

- *Automatic machines for producing Biscuits*
- *Automatic machines for producing Wafers*

*and*

*Makers of High quality Biscuits*

***BBL Foods Pvt. LTD.***

*Santosh nagar (X) Roads, Hyderabad-500 059 India*

Ph.:— +91-40-4530680, 82,84 Fax:— +91-40-4530475

*E-mail: amber @hd1. vsnl. net. in*

**Balvinder Pal Singh**
*Manging Director*

**Lakhbir Singh Muchhal** *Director*
**Bakhshish Singh Muchhal** *Director*


Namdhari Elibrary NamdhariElibrary@gmail.com

## ਸੰਤ ਖ਼ਜ਼ਾਨ ਸਿੰਘ ਹਜ਼ੂਰੀ ਰਾਗੀ ਨਮਿਤ ਪਾਠਾਂ ਦੇ ਭੋਗ ਅਤੇ ਸ਼ਰਧਾਂਜਲੀ-ਸਮਾਰੋਹ



ਲੁਧਿਆਣਾ—ਨਾਮਧਾਰੀ ਦਰਬਾਰ ਦੇ ਪ੍ਰਮੁੱਖ ਹਜ਼ੂਰੀ ਰਾਗੀ ਸੰਤ ਖ਼ਜ਼ਾਨ ਸਿੰਘ ਜੀ ੯੩ ਸਾਲ ਦੀ ਆਯੂ ਭੋਗ ਕੇ ੧੪ ਸਤੰਬਰ ੨੦੦੧ ਨੂੰ ਅਚਾਨਕ ਬੀਮਾਰ ਹੋਣ ਕਰਕੇ ਆਪਣੀ ਸਫਲ ਸੰਸਾਰ ਯਾਤਰਾ ਸੰਪੂਰਨ ਕਰ ਗਏ। ਪੌਣੀ ਸਦੀ ਦਾ ਸਰਗਰਮ ਕੀਰਤਨ ਨੂੰ ਸਮਰਪਿਤ ਉਨ੍ਹਾਂ ਦਾ ਜੀਵਨ ਰਾਗੀਆਂ ਵਾਸਤੇ ਆਦਰਸ਼ਕ ਮਿਸਾਲ ਹੈ। ਉਹ ਕੀਰਤਨ ਵਿਚ ਗਾਇਣ ਅਤੇ ਤਬਲਾਵਾਦਨ ਇਕੋ ਸਮੇਂ ਜ਼ੋਰਦਾਰ ਢੰਗ ਨਾਲ ਕਰਦੇ ਸਨ। ਤਬਲਾ-ਪਖਾਵਜ ਦੇ ਉਹ ਸਿਧ-ਹਸਤ ਮਾਹਰ ਸਨ। ਪੁਰਾਤਨ ਧਰੁਪਦ ਧਮਾਰ ਸ਼ੈਲੀ, ਰਬਾਬੀ ਪ੍ਰੰਪਰਾ ਦਾ ਕੀਰਤਨ ਅਤੇ ਆਧੁਨਿਕ ਸ਼ਾਸਤਰੀ ਪੱਧਤੀ ਅਤੇ ਗੁਰਮਤਿ ਸੰਗੀਤ ਵਿਚ ਉਹ ਇਕੋ ਜਿਹੇ ਪਾਰੰਗਤ ਸਨ। ਤਬਲਾ ਵਾਦਨ ਵਿਚ ਉਹ ਇਕੋ ਲੈਅ ਵਿਚ ਵੱਖ ਵੱਖ ਤਾਲ ਬਦਲ ਕੇ ਅਨੂਠਾ ਰੰਗ ਸਿਰਜਦੇ ਸਨ। ਨਾਮਧਾਰੀ ਪੰਥ ਦੇ ਵਰਤਮਾਨ ਮੁਖੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਉਨ੍ਹਾਂ ਦੇ ਪਿਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਹ ਹਜ਼ੂਰੀ ਅਤੇ ਸਤਿਕਾਰਤ ਰਾਗੀ ਰਹੇ ਹਨ। ਆਪਣੇ ਵੱਡੇ ਭਰਾ ਸੰਤ ਦਰਸ਼ਨ ਸਿੰਘ ਜੀ ਰਾਗੀ ਅਤੇ ਬਾਦ ਵਿਚ ਆਪਣੇ ਭਤੀਜੇ ਸੰਤ ਹਰਬੰਸ ਸਿੰਘ ਘੁੱਲਾ ਦੇ ਨਾਲ ਉਹਨਾਂ ਸਾਰੇ ਭਾਰਤ ਅਤੇ ਵਿਦੇਸ਼ਾਂ ਵਿਚ ਅਣਗਿਣਤ ਯਾਤਰਾਵਾਂ ਕੀਤੀਆਂ ਅਤੇ ਹਰ ਥਾਂ ਤੇ ਪਿਆਰ ਸਤਿਕਾਰ ਪ੍ਰਾਪਤ ਕੀਤਾ। ਕੀਰਤਨ ਤੋਂ ਇਲਾਵਾ ਉਹ ਆਪਣੇ ਬਹੁਤ ਹੱਸਮੁਖ ਅਤੇ ਮਿਲਣਸਾਰ ਸੁਭਾਅ ਕਾਰਨ ਵੀ ਹਰਮਨ-ਪਿਆਰੇ ਸਨ।

ਉਨ੍ਹਾਂ ਦਾ ਪਿਛੋਕੜ ਮਾਝੇ ਦੇ ਇਲਾਕੇ ਪਿੰਡ ਚੀਚਾ ਭੱਕਣਾ ਜ਼ਿਲ੍ਹਾ ਅੰਮ੍ਰਿਤਸਰ ਦੇ ਜੱਟ ਸਿੱਖ ਸੰਧੂ ਪਰਿਵਾਰ ਵਿਚੋਂ ਹੈ। ਪਿਤਾ ਦਾ ਨਾਮ ਸੰਤ ਖਿਊਣ ਸਿੰਘ ਅਤੇ ਮਾਤਾ ਸ੍ਰੀਮਤੀ ਬਸੰਤ ਕੌਰ ਸਨ। ਸੰਤ ਦਰਸ਼ਨ ਸਿੰਘ ਰਾਗੀ ਉਨ੍ਹਾਂ ਦੇ ਵੱਡੇ ਭਰਾ ਸਨ। ਚਾਰ ਛੋਟੇ ਭਰਾ—ਅਜੀਤ ਸਿੰਘ, ਗੁਰਮੁੱਖ ਸਿੰਘ, ਦਿਆਲ ਸਿੰਘ ਤੇ ਪਾਲ ਸਿੰਘ ਅਤੇ ਛੋਟੀ ਭੈਣ ਦਾ ਨਾਂ ਜੀਤੋ ਸੀ ਜੋ ਅੱਜ ਤੋਂ ੩ ਮਹੀਨੇ ਪਹਿਲਾਂ ਅਕਾਲ ਚਲਾਣਾ ਕਰ ਗਈ। ਸੰਤ ਖ਼ਜ਼ਾਨ ਸਿੰਘ ਰਾਗੀ ਆਪਣੀ ਸੁਪਤਨੀ ਪ੍ਰੀਤਮ ਕੌਰ ਦੇ ਹੋਣਹਾਰ ਸਪੁੱਤਰਾਂ ਸਤਿੰਦਰ ਸਿੰਘ ਅਤੇ ਜਸਵਿੰਦਰ ਸਿੰਘ, ਦੋ ਸੁਸ਼ੀਲ ਤੇ ਸੁਯੋਗ ਨੂੰਹਾਂ ਸਤਿੰਦਰਪਾਲ ਕੌਰ ਤੇ ਕੁਲਦੀਪ ਕੌਰ, ਦੋ ਪੋਤਰੇ ਬਿਕਰਮਜੀਤ ਸਿੰਘ ਤੇ ਨਵਜੋਤ ਸਿੰਘ, ਦੋ ਪੋਤਰੀਆਂ ਖੁਸ਼ਜੀਤ ਕੌਰ ਤੇ ਮਿੰਨੀ ਅਤੇ ਹੋਰ ਰਿਸ਼ਤੇਦਾਰਾਂ ਨੂੰ ਅਸਹਿ ਵਿਛੋੜਾ ਦੇ ਗਏ ਹਨ।

ਸੰਤ ਖ਼ਜ਼ਾਨ ਸਿੰਘ ਜੀ ੪੫ ਸਾਲ ਤੋਂ ਨਾਭਾ ਸ਼ਹਿਰ ਵਿਖੇ ਹੀ ਆਪਣੇ ਪਰਿਵਾਰ ਸਹਿਤ ਰਹਿ ਰਹੇ ਸਨ। ਇਥੋਂ ਹੀ ਉਹ ਦੇਸ਼-ਦੇਸ਼ਾਤਰਾਂ 'ਚ ਹੋਣ ਵਾਲੇ ਕੀਰਤਨ ਦਰਬਾਰਾਂ ਵਿਚ ਪਹੁੰਚਦੇ ਰਹੇ। ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਉਨ੍ਹਾਂ ਦੀ ਰਿਹਾਇਸ਼ ਦਾ ਪੱਕਾ ਪ੍ਰਬੰਧ ਸ੍ਰੀ ਭੈਣੀ ਸਾਹਿਬ ਵਿਖੇ ਵੀ ਕੀਤਾ ਗਿਆ।



Namdhari Elibrary NamdhariElibrary@gmail.com

੨੩-੯-੨੦੦੧ ਨੂੰ ਸੰਤ ਖ਼ਜ਼ਾਨ ਸਿੰਘ ਜੀ ਰਾਗੀ ਨਮਿੱਤ ਪਾਠ ਦਾ ਭੋਗ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਹਜ਼ੂਰੀ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਪਾਇਆ ਗਿਆ। ਪਾਠ ਦੇ ਭੋਗ ਤੋਂ ਪਹਿਲਾਂ ਜਥੇਦਾਰ ਰਵੇਲ ਸਿੰਘ ਜੀ ਦੇ ਕਵੀਸ਼ਰੀ ਜਥੇ ਨੇ ਦੀਵਾਨ ਰਾਹੀਂ ਸੰਤ ਖ਼ਜ਼ਾਨ ਸਿੰਘ ਜੀ ਨੂੰ ਸ਼ਰਧਾ ਪੁਸ਼ਟ ਭੇਟ ਕੀਤੀ। ਸੰਤ ਸੇਵਾ ਸਿੰਘ ਜੀ ਦੇ ਦੀਵਾਨ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਰਸ਼ਨ ਦਿਤੇ। ਜਥੇਦਾਰ ਸੇਵਾ ਸਿੰਘ ਦਿੱਲੀ ਨੇ ਹੱਲੇ ਦਾ ਦੀਵਾਨ ਲਗਾਇਆ ਆਪ ਨੇ "ਐਸੇ ਮਰਨੇ ਜੋ ਮਰੈ ਬਹੁਰ ਨ ਮਰਨਾ ਹੋਇ" ਮਜ਼ਮੂਨ ਅਧੀਨ ਪ੍ਰਭਾਵਸ਼ਾਲੀ ਵਿਆਖਿਆ ਕਰਦਿਆਂ। ਸੰਤ ਖਜ਼ਾਨ ਸਿੰਘ ਜੀ ਨੂੰ ਸ਼ਰਧਾ ਦੇ ਫੁੱਲ ਭੇਟ ਕੀਤੇ। ਉਪਰੰਤ ਨਾਮ ਸਿਮਰਨ ਹੋਇਆ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਟੇਪ ਉਪਦੇਸ਼ ਸੁਣਾਇਆ ਗਿਆ। ਹਜ਼ੂਰੀ ਰਾਗੀ ਜਥੇ ਸੰਤ ਹਰਬੰਸ ਸਿੰਘ ਘੁੱਲਾ, ਬਲਵੰਤ ਸਿੰਘ, ਸੁਖਦੇਵ ਸਿੰਘ, ਸ਼ੇਰ ਸਿੰਘ, ਗੁਰਪ੍ਰੀਤ ਸਿੰਘ, ਹਰਜਿੰਦਰ ਸਿੰਘ, ਗੁਰਲਾਲ ਸਿੰਘ, ਰਣਬੀਰ ਸਿੰਘ ਆਦਿ ਨੇ ਮਧੁਰ ਕੀਰਤਨ ਕੀਤਾ। ਸੰਤ ਖ਼ਜ਼ਾਨ ਸਿੰਘ ਜੀ ਦੇ ਵੱਡੇ ਸਪੁੱਤਰ ਸ. ਸਤਿੰਦਰ ਸਿੰਘ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਕਰ-ਕਮਲਾਂ ਦੁਆਰਾ ਦਸਤਾਰ ਬੰਨ੍ਹੀ। ਕੀਰਤਨ ਦੀ ਅਰਦਾਸ ਉਪਰੰਤ ਸੰਤ ਖ਼ਜ਼ਾਨ ਸਿੰਘ ਜੀ ਨੂੰ ਸ਼ਰਧਾਂਜਲੀਆਂ ਭੇਟ ਕੀਤੀਆਂ ਗਈਆਂ। ਸਟੇਜ ਸਕੱਤਰ ਸੰਤ ਹਰਪਾਲ ਸਿੰਘ ਸੇਵਕ ਨੇ ਸੰਤ ਖ਼ਜ਼ਾਨ ਸਿੰਘ ਜੀ ਦੇ ਯੋਗਦਾਨ ਬਾਰੇ ਰੋਸ਼ਨੀ ਪਾਈ। ਉਪਰੰਤ ਸ. ਜਗਦੀਸ਼ ਸਿੰਘ ਵਰਿਆਮ, ਪ੍ਰਿੰਸੀਪਲ ਅਜੀਤ ਸਿੰਘ ਚੀਮਾ, ਜੋਗਿੰਦਰ ਸਿੰਘ ਕੰਗ ਅਤੇ ਸੰਤ ਦਲੀਪ ਸਿੰਘ ਨਾਮਧਾਰੀ ਆਦਿਕ ਨੇ ਸੰਤ ਖ਼ਜ਼ਾਨ ਸਿੰਘ ਜੀ ਨੂੰ ਸ਼ਰਧਾਂਜਲੀਆਂ ਅਰਪਿਤ ਕੀਤੀਆਂ।

ਇਸ ਮੌਕੇ ਸ. ਜਗਦੀਸ਼ ਸਿੰਘ ਵਰਿਆਮ ਵਲੋਂ ਸੰਤ ਖ਼ਜ਼ਾਨ ਸਿੰਘ ਜੀ ਦੇ ਜੀਵਨ ਅਤੇ ਕੀਰਤਨ ਸ਼ੈਲੀ ਬਾਰੇ ਤਿਆਰ ਕੀਤਾ ਹੋਇਆ ਇਕ ਪੈਂਫਲਿਟ ਵੀ ਵੰਡਿਆ ਗਿਆ ਜਿਸ ਦੀ ਗੁਰੂ ਸੰਗਤਾਂ ਨੇ ਬਹੁਤ ਹੀ ਤਾਰੀਫ਼ ਕੀਤੀ। ਇਹ ਪੈਂਫਲਿਟ ਨਾਮਧਾਰੀ ਸੰਗੀਤ ਕੇਂਦਰ ਜਲੰਧਰ ਵਲੋਂ ਪ੍ਰਕਾਸ਼ਤ ਕੀਤਾ ਗਿਆ ਸੀ। ਇਸ ਸ਼ਰਧਾਂਜਲੀ ਸਮਾਰੋਹ ਵਿਚ ਅਨੇਕਾਂ ਹੀ ਜਥੇਬੰਦੀਆਂ ਵਲੋਂ ਸ਼ੋਕ ਮਤੇ ਪੁੱਜੇ ਅਤੇ ਅਨੇਕਾਂ ਹੀ ਰਾਗੀ, ਸੰਗੀਤਕਾਰ, ਸਾਹਿਤਕਾਰ ਅਤੇ ਵਿਦਵਾਨ ਉਚੇਚੇ ਤੌਰ ਤੇ ਹਾਜ਼ਰ ਹੋਏ।

ਇਸ ਤੋਂ ਇਕ ਦਿਨ ਪਹਿਲਾਂ ੨੨-੯-੨੦੦੧ ਨੂੰ ਨਾਭਾ ਪੈਲੇਸ, ਦੁਲੰਦੀ ਗੇਟ ਨਾਭਾ ਵਿਖੇ ਵੀ ਸੰਤ ਖ਼ਜ਼ਾਨ ਸਿੰਘ ਰਾਗੀ ਸ਼ਰਧਾਂਜਲੀ ਸਮਾਰੋਹ ਹੋਇਆ। ਵਿਸ਼ਾਲ ਪੰਡਾਲ ਵਿਚ ਹਜ਼ਾਰਾਂ ਸੰਗਤਾਂ ਦੇ ਇਕੱਠ ਵਿਚ ਜੱਥੇਦਾਰ ਸੇਵਾ ਸਿੰਘ ਜੀ ਦਿੱਲੀ ਵਾਲਿਆਂ ਨੇ 'ਸੇਵਕ ਕੀ ਓੜਕਿ ਨਿਭਹੀ ਪ੍ਰੀਤਿ' ਵਿਸ਼ੇ ਅਧੀਨ ਬਹੁਤ ਭਾਵਪੂਰਤ ਅਤੇ ਮਨੋਹਰ ਕੀਰਤਨ ਕੀਤਾ ਅਤੇ ਉਨ੍ਹਾਂ ਨੂੰ ਸ਼ਰਧਾਂ ਦੇ ਫੁੱਲ ਭੇਟ ਕੀਤੇ। ਇਸ ਤੋਂ ਪਹਿਲਾਂ ਗਿਆਨੀ ਲਾਭ ਸਿੰਘ ਅਮੋਲਕ ਹੋਰਾਂ ਸੁੰਦਰ ਕੱਥਾ ਕੀਤੀ। ਪ੍ਰਕਰਣ ਸੀ "ਜਿਹ ਘਟਿ ਸਿਮਰਨੁ ਰਾਮ ਕੋ ਸੋ ਨਰੁ ਮੁਕਤਾ ਜਾਣ॥" ਸੰਤ ਖਜ਼ਾਨ ਸਿੰਘ ਜੀ ਦੇ ਭਤੀਜੇ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰੀ ਰਾਗੀ ਸੰਤ ਹਰਬੰਸ ਸਿੰਘ ਘੁੱਲਾ ਨੇ ਆਪਣੇ ਸਾਥੀ ਰਾਗੀਆਂ ਸ਼ੇਰ ਸਿੰਘ, ਬਲਵੰਤ ਸਿੰਘ ਅਤੇ ਹਰਪ੍ਰੀਤ ਸਿੰਘ ਸੰਨੂੰ ਸਹਿਤ ਵੈਰਾਗਮਈ ਕੀਰਤਨ ਕੀਤਾ। ਇਸ ਯਾਦਗਾਰੀ ਕੀਰਤਨ ਦਾ ਪ੍ਰਭਾਵ ਸੰਗਤਾਂ ਤੇ ਪ੍ਰਤੱਖ ਦਿਸ ਰਿਹਾ ਸੀ। ਇਸ ਉਪਰੰਤ ਸ਼ਰਧਾਂਜਲੀ ਸਮਾਰੋਹ ਆਰੰਭ ਹੋਇਆ। ਸੰਤ ਖ਼ਜ਼ਾਨ ਸਿੰਘ ਜੀ ਨੂੰ ਨਾਮਧਾਰੀ ਦਰਬਾਰ ਵਲੋਂ ਸ. ਜਗਦੀਸ਼ ਸਿੰਘ ਵਰਿਆਮ (ਜਨਰਲ ਸਕੱਤਰ ਨਾਮਧਾਰੀ ਦਰਬਾਰ) ਨੇ ਸ਼ਰਧਾਂਜਲੀ ਭੇਟ ਕੀਤੀ ਅਤੇ ਉਨ੍ਹਾਂ ਦੇ ਜੀਵਨ, ਕੀਰਤਨ ਸ਼ੈਲੀ ਅਤੇ ਰਾਗ, ਲੈਅ, ਤਾਲ ਦੀਆਂ ਬਾਰੀਕੀਆਂ ਬਾਰੇ ਵਿਸ਼ੇਸ਼ ਚਾਨਣਾ ਪਾਇਆ। ਇਸ ਮੌਕੇ ਸੰਤ ਬਲਵਿੰਦਰ ਸਿੰਘ ਝੱਲ (ਪ੍ਰਧਾਨ ਵਿਸ਼ਵ ਨਾਮਧਾਰੀ ਵਿਦਿਅਕ ਜਥਾ ਰਜਿ.), ਸੰਤ ਬਲੀ ਸਿੰਘ ਜੀ ਤੇ ਰਾਜਾ ਨਰਿੰਦਰ ਸਿੰਘ ਨਾਭਾ ਮੰਤਰੀ ਪੰਜਾਬ ਸਰਕਾਰ ਨੇ ਸੰਤ ਖ਼ਜ਼ਾਨ ਸਿੰਘ ਰਾਗੀ ਨੂੰ ਭਰਪੂਰ ਸ਼ਰਧਾਂਜਲੀਆਂ ਅਰਪਿਤ ਕੀਤੀਆਂ।

ਅੰਤ ਵਿਚ ਇਕੱਤਰ ਹੋਈਆਂ ਸੰਗਤਾਂ ਦਾ ਪਰਿਵਾਰ ਵਲੋਂ ਸ੍ਰੀ ਰਮੇਸ਼ ਸਿੰਗਲਾ ਸਾਬਕਾ ਮੰਤਰੀ, ਪੰਜਾਬ ਨੇ ਧੰਨਵਾਦ ਕੀਤਾ। ਇਸ ਮੌਕੇ ਵੱਖ ਵੱਖ ਧਾਰਮਿਕ, ਰਾਜਨੀਤਿਕ, ਸਮਾਜਿਕ ਅਤੇ ਸਹਿਤਕ ਜਥੇਬੰਦੀਆਂ ਵਲੋਂ ਅਨੇਕਾਂ ਸ਼ੋਕ ਮਤੇ ਵੀ ਪਹੁੰਚੇ। ਉਪਰੰਤ ਉਨ੍ਹਾਂ ਨਮਿਤ ਸਹਿਜ ਪਾਠ ਦਾ ਭੋਗ ਪਾਇਆ ਗਿਆ ਅਤੇ ਅੰਤਿਮ ਅਰਦਾਸ ਜਥੇਦਾਰ ਸੇਵਾ ਸਿੰਘ ਜੀ ਨੇ ਕੀਤੀ। ਗੁਰੂ ਕਾ ਲੰਗਰ ਅਤੁੱਟ ਵਰਤਿਆ।

ਸਟੇਜ ਸੰਚਾਲਣ ਦਾ ਪਰਬੰਧ ਗੁਰਪ੍ਰੀਤ ਸਿੰਘ ਆਰਟਿਸਟ ਨਾਭਾ ਨੇ ਕੁਸ਼ਲਤਾ ਸਹਿਤ ਕੀਤਾ ਅਤੇ ਭਾਰੀ ਗਿਣਤੀ

Namdhari Elibrary

NamdhariElibrary@gmail.com

ਵਿਚ ਸੰਤ ਖਜ਼ਾਨ ਸਿੰਘ ਅਤੇ ਪਰਿਵਾਰ ਦੇ ਮਿਤਰ ਰਾਵ ਪੁੱਜੇ ਸਨ। ਇਹਨਾਂ ਵਿਚ ਵਕੀਲ, ਡਾਕਟਰ, ਸਮਾਜ ਸੇਵਕ, ਰਾਜਸੀ ਅਤੇ ਧਾਰਮਕ ਨੇਤਾ ਸਨ। ਇਹਨਾਂ ਵਿਚ ਸ੍ਰੀ ਪਰੇਮ ਚੰਦ ਗੋਇਲ ਪ੍ਰਧਾਨ ਆੜ੍ਹਤੀ ਐਸੋਸੀਏਸ਼ਣ ਸ੍ਰੀ ਜਸਪਾਲ ਜੁਨੇਜਾ ਪ੍ਰਧਾਨ ਪਟਰੋਲ ਪੰਪ ਐਸੋਸੀਏਸ਼ਨ, ਮਹੰਤ ਹਰਵਿੰਦਰ ਖਨੌੜਾ ਸਾਬਕਾ ਪ੍ਰਧਾਨ ਯੂਥ ਕਾਂਗਰਸ, ੧੦੮ ਸ੍ਰੀ ਮਹੰਤ ਚੇਤਨਦਾਸ ਬਾਗੜੀਆਂ ਮੁਨੀ ਸੀ, ਨਾਭਾ ਮਿਉਸਪੈਲਿਟੀ ਦੇ ਪ੍ਰਧਾਨ ਜੀ ਨਾਭਾ ਦੀ ਮਾਰਕਿਟ ਕਮੇਟੀ ਦੇ ਸਾਬਕਾ ਚੇਅਰਮੈਨ ਧਰਮ ਸਿੰਘ ਧਾਚੋਕੇ, ਸ. ਜੋਗਾ ਸਿੰਘ ਰੰਧਾਵਾ ਬਲਾਕ ਪ੍ਰਧਾਨ ਮਲੇਰ ਕੋਟਲਾ ਕਾਂਗਰਸ ਆਦਿ ਸ਼ਾਮਲ ਸਨ।

੧੫ ਸਤੰਬਰ ਨੂੰ ਸੰਤ ਖਜ਼ਾਨ ਸਿੰਘ ਜੀ ਦਾ ਸਸਕਾਰ ਸ੍ਰੀ ਭੈਣੀ ਸਾਹਿਬ ਦੇ ਨਵੀਨ ਸ਼ਮਸ਼ਾਨ ਘਾਟ ਵਿਚ ਕੀਤਾ ਗਿਆ।

ਮਾਸਟਰ ਦਰਸ਼ਨ ਸਿੰਘ, ਜਥੇਦਾਰ ਇਕਬਾਲ ਸਿੰਘ ਸਮੂਹ ਸੰਗੀਤਕਾਰ ਅਤੇ ਸੰਗਤਾਂ ਭਾਰੀ ਜਲੂਸ ਦੀ ਸ਼ਕਲ ਵਿਚ ਸ਼ਬਦ ਪੜਦੇ ਅੰਤਮ ਯਾਤਰਾ ਵਿਚ ਸ਼ਾਮਲ ਹੋਏ।

ਸੰਤ ਖ਼ਜ਼ਾਨ ਸਿੰਘ ਜੀ ਰਾਗੀ ਸੰਗੀਤ ਦੇ ਅਕਾਸ਼-ਮੰਡਲਾਂ ਤੇ ਹਮੇਸ਼ਾ ਟਿਮਟਿਮਾਉਂਦੇ ਰਹਿਣਗੇ ਅਤੇ ਗੁਰਮਤਿ ਸੰਗੀਤ ਦੇ ਸਿਖਿਆਰਥੀਆਂ ਲਈ ਪ੍ਰੇਰਨਾ-ਸਰੋਤ ਬਣੇ ਰਹਿਣਗੇ।

*—ਜੋਗਿੰਦਰ ਸਿੰਘ ਬੰਗ*

*2903, ਸੀ. ਆਰ. ਪੀ. ਕਾਲੋਨੀ,ਡੂੰਗਰੀ ਰੋਡ, ਲੁਧਿਆਣਾ*

## ਅਮਰਜੀਤ ਚੰਦਨ ਨਾਲ ਇਕ ਸ਼ਾਮ

ਆਰਟਸ ਕੌਂਸਲ ਦੀ ਮੱਦਦ ਨਾਲ 'ਮਾਡਰਨ ਪੋਇਟਰੀ ਇਨ ਟਰਾਂਸਲੇਸ਼ਨ' ਛਿਮਾਹੀ ਪਰਚੇ ਵਲੋਂ ਆਯੋਜਿਤ ਕੀਤੇ ਗਏ ਕਵੀ ਦਰਬਾਰ 'Poetry Reading 'Mother Tongues–A celebration of Non-English-Language Poets on Tour' ਜੋ ਕਿ ੧੦ ਜੁਲਾਈ ਨੂੰ ਬ੍ਰਿਟਿਸ਼ ਲਾਇਬ੍ਰੇਰੀ ਲੰਡਨ ਦੇ ਖੂਬਸੂਰਤ, ਢੁਕਵੇਂ ਅਤੇ ਸਜੇ ਹੋਏ ਹਾਲ ਵਿਚ ਗੁਜ਼ਾਰੀ ਗਈ ਸ਼ਾਮ ਸੀ।

ਸਭ ਤੋਂ ਪਹਿਲਾਂ ਬਰਤਾਨੀਆਂ ਦੇ ਰਾਜ ਕਵੀ (ਪੋਇਟ ਲੋਰੀਏਟ) ਐਂਡਰੀਉ ਮੋਸ਼ਨ ਨੇ ਚੰਦਨ ਤੇ ਹੋਰ ਤਿੰਨ ਕਵੀਆਂ ਦੀ ਜਾਣ ਪਛਾਣ ਕਰਾਈ। ਸਟੀਫਨ ਵਾਟਸ ਨੇ ਇਨਾਂ ਕਵੀਆਂ ਦੀਆਂ ਕਵਿਤਾਵਾਂ ਦਾ ਅੰਗਰੇਜ਼ੀ ਤਰਜਮਾ ਪੜ੍ਹਿਆ ਜੋ ਕਿ ਸਰੋਤਿਆਂ ਬਹੁਤ ਸਲਾਹਿਆ।

ਇਹ ਬੜੇ ਹੀ ਫ਼ਖ਼ਰ ਤੇ ਮਾਣ ਦੀ ਗੱਲ ਹੈ ਕਿ ਇਕ ਪੰਜਾਬੀ ਕਵੀ ਅੰਗਰੇਜ਼ੀ ਕਵੀਆਂ (ਤੇ ਅੰਗਰੇਜ਼ ਸਰੋਤਿਆਂ ਨਾਲ ਖੱਚਾਖੱਚ ਭਰੇ ਹਾਲ ਵਿਚ ਦੀ ਮਹਿਫਲ ਵਿਚ ਆਪਣੀ ਮਾਂ ਬੋਲੀ ਵਿਚ ਕਵਿਤਾਵਾਂ ਉਚਾਰ ਰਿਹਾ ਹੈ। ਉਸ ਨੂੰ ਉਸ ਦੀ ਬੋਲੀ ਜਾਨਣ ਵਾਲੇ ਬੜੇ ਗੌਰਵ ਨਾਲ ਅਤੇ ਉਸ ਦੀ ਕਵਿਤਾ ਦਾ ਅੰਗਰੇਜ਼ੀ ਅਨੁਵਾਦ ਸੁਣ ਸਰੋਤੇ ਉਸ ਤੋਂ ਵੀ ਵੱਧ ਦਾਦ ਦੇ ਰਹੇ ਸਨ।

ਇਸ ਤੋਂ ਪਹਿਲਾਂ ਸਵੀਡਨ ਦੀ ਉਪਸ਼ਾਲਾ, ਯੂ.ਕੇ. ਦੀਆਂ ਅਤੇ ਅਮਰੀਕਾ ਦੀਆਂ ਕੋਲੰਬੀਆ ਤੇ ਕੈਲੇਫੋਰਨੀਆਂ ਯੂਨੀਵਰਸਿਟੀਆਂ ਚੰਦਨ ਨੂੰ ਬੁਲਾ ਕੇ ਮਾਣ ਦੇ ਚੁੱਕੀਆਂ ਹਨ। ਆਪਣੀ ਮਾਂ-ਬੋਲੀ ਦੀ ਸੇਵਾ ਇਸ ਤੋਂ ਵੱਧ ਹੋਰ ਕੀ ਹੋ ਸਕਦੀ ਹੈ ? ਵਾਰਤਿਕ ਦੀਆਂ ਪੁਸਤਕਾਂ ਦਾ ਅਨੁਵਾਦ (ਅਦਾਨ-ਪ੍ਰਦਾਨ) ਹੁੰਦਾ ਹੀ ਰਹਿੰਦਾ ਹੈ। ਇਸ ਯੁੱਗ ਵਿਚ ਇੰਨੇ ਉੱਚ-ਪੱਧਰ ਤੇ ਇਹ ਕਵੀ ਦਰਬਾਰ ਕਰਵਾਉਣਾ ਜਿਥੇ ਅੰਗਰੇਜ਼ੀ ਲਿਖਾਰੀਆਂ ਦੀ ਫਰਾਖ-ਦਿਲੀ ਹੈ, ਉਥੇ ਪੰਜਾਬੀ ਤੇ ਉਰਦੂ ਕਵੀਆਂ ਲਈ ਵੀ ਬੜੇ ਫ਼ਖ਼ਰ ਦੀ ਗੱਲ ਹੈ। ਅਮਰਜੀਤ ਚੰਦਨ ਪੰਜਾਬੀ ਬੋਲੀ ਨੂੰ ਇਸ ਕਦਰ ਤੱਕ ਪਹੁੰਚਾਣ ਲਈ ਵਧਾਈ ਦਾ ਪਾਤਰ ਹੈ। ਪ੍ਰੰਤੂ ਸਾਡੇ ਆਪਣੇ ਮੁਲਕਾਂ ਵਿਚ ਜੋ ਮਾਂ ਬੋਲੀ ਨਾਲ ਸਲੂਕ ਹੋ ਰਿਹਾ ਹੈ, ਉਹ ਵੇਖ ਸ਼ਰਮ ਨਾਲ ਸਿਰ ਝੁਕਦਾ ਹੈ।

ਅਮਰਜੀਤ ਚੰਦਨ ਦਾ ਕਾਵਿਕ ਤਰਕ ਜਾਂ ਤਰਕਮਈ ਕਾਵਿ ਉਸ ਦੀਆਂ ਰਚਨਾਵਾਂ ਵਿਚੋਂ ਗਿਆਨ ਤੇ ਸੋਝ ਦੀ ਮਧਾਣੀ ਨਾਲ ਰਿੜਕਿਆ ਮੱਖਣ ਛਾਛ (ਅਗਿਆਨਤਾ) ਉਪਰ ਤਰਦਾ ਹੈ, ਇਸ ਮੱਖਣ ਨੂੰ ਗਰਮ ਮੱਕੀ ਦੀ ਰੋਟੀ ਨਾਲ ਖਾਣ ਵੇਲੇ ਜੋ ਸੁਆਦ ਆਉਂਦਾ ਹੈ ਉਹ ਭਗਤ ਦੀ ਗਿਆਨ ਨਾਲ ਤ੍ਰਿਪਤ ਹੋਈ ਰੂਹ ਦੇ ਸੁਆਦ ਜੈਸਾ ਹੀ ਹੁੰਦਾ ਹੈ, ਇਸੇ ਸੁਆਦ ਨੂੰ ਮਾਣਦੇ ਸਮਾਜਵਾਦੀ ਸਾਮਵਾਦੀ ਤੇ ਪੂੰਜੀਵਾਦੀ ਸਰੋਤੇ ਝੂਮ ਰਹੇ ਸਨ।

ਸਾਮਵਾਦੀ ਤੇ ਸਮਾਜਵਾਦੀ ਸਿਰਫ ਵਿਅਕਤੀਤਵ ਧਰਮ ਨੂੰ ਹੀ ਮੰਨਦੇ ਹਨ। ਦੂਸਰੇ ਪਾਸੇ ਧਾਰਮਿਕ ਵਿਅਕਤੀਆਂ ਦਾ ਧਰਮ ਅਧਿਆਤਮਕ, ਯਥਾਰਥਵਾਦ ਅਤੇ ਆਤਮਾ ਨਾਲ ਜੁੜਿਆ ਹੋਇਆ ਹੈ। ਇਸ ਵਿਚ ਰੂਹ ਦਾ ਸਫਰ ਵਿਅਕਤੀ



Namdhari Elibrary NamdhariElibrary@gmail.com

ਦੀ ਆਤਮਾ ਨੂੰ ਜ਼ਿਆਦਾ ਮਹੱਤਤਾ ਦਿੱਤੀ ਜਾਂਦੀ ਹੈ। ਪ੍ਰੰਤੂ ਅੱਜ ਦੇ ਪਦਾਰਥਵਾਦੀ ਸਮਾਜ ਵਿਚ ਅਧਿਆਤਮਕ ਵਾਦ ਨਾਲੋਂ ਵਿਅਕਤੀਤਵ ਨੂੰ ਜ਼ਿਆਦਾ ਮਹੱਤਤਾ ਦਿੱਤੀ ਜਾਂਦੀ ਹੈ, ਜਿਹੜਾ ਕਿ ਵਿਅਕਤੀ ਦੇ ਬਾਹਰੀ ਤੇ ਮਨੋ-ਵਿਗਿਆਨ ਪ੍ਰਬ੍ਰਿਤੀਆਂ ਤੱਕ ਹੀ ਸੀਮਤ ਹੈ। ਅਮਰਜੀਤ ਚੰਦਨ ਦੀ ਕਵਿਤਾ ਵਿਚ ਇਨਾਂ ਸਾਰੇ 'ਵਾਦਾਂ' ਵਿਚੋਂ ਪ੍ਰਾਪਤ ਹੋਇਆ ਮੱਖਣ ਹੈ, ਉਸ ਨੇ ਛਾਛ ਨੂੰ ਸੁੱਟ ਛਡਿਆ ਹੈ ਅਤੇ ਮੱਖਣ ਨਾਲ ਚੋਪੜ ਕੇ ਕਵਿਤਾਵਾਂ ਦੀ ਰਚਨਾ ਵਿਚ ਜੁਟਿਆ ਹੋਇਆ ਹੈ। ਉਸ ਦੀ ਪੰਜਾਬੀ ਸਾਹਿਤ ਨੂੰ ਦੇਣ ਆਪਣੇ ਆਪ ਵਿਚ ਮੀਲ ਪੱਥਰ ਹੈ। ਪ੍ਰੰਤੂ ਜਿਹੜੀ ਸੇਵਾ ਉਹ ਅੰਗਰੇਜ਼ੀ ਸਰੋਤਿਆਂ ਤੇ ਪਾਠਕਾਂ ਲਈ ਕਰ ਰਿਹਾ ਹੈ ਉਹ ਆਪਣੀ ਮਿਸਾਲ ਆਪ ਹੀ ਹੈ। ਇਸ ਸ਼ਾਮ ਵਿਚ ਦੋ ਹੋਰ ਏਸ਼ੀਅਨ ਕਵੀਆਂ ਨੇ ਵੀ ਕਵਿਤਾਵਾਂ ਪੜ੍ਹੀਆਂ—ਇਕ ਇਰਾਨੀ ਕਵੀ ਨੇ ਫ਼ਾਰਸੀ ਵਿਚ, ਇਕ ਨੇ ਉਰਦੂ ਵਿਚ ਕਵਿਤਾ ਪੜ੍ਹੀ। ਬੜੀ ਹੀ ਸੁਹਾਵਣੀ ਸ਼ਾਮ ਸੀ।

*—ਸੁਰਜੀਤ ਸਿੰਘ ਜੋਤ, ਲੰਡਨ*

## ਡਾ. ਕੁਲਵੰਤ ਕੌਰ ਵਲੋਂ/ਯੂ. ਕੇ. ਵਿਖੇ ਸੈਮੀਨਾਰ ਵਿਚ ਹਿੱਸਾ

**ਲੰਡਨ**—ਮਹਾਰਾਜਾ ਰਣਜੀਤ ਸਿੰਘ ਦੀ ਤਾਜਪੋਸ਼ੀ ਦੀ ਦੂਜੀ ਸ਼ਤਾਬਦੀ ਦੀ ਸੰਪੂਰਨਤਾ ਉੱਤੇ ਅੰਤਰਰਾਸ਼ਟਰੀ ਮਹਾਰਾਜਾ ਰਣਜੀਤ ਸਿੰਘ ਟਰੱਸਟ ਵਲੋਂ ਲੰਡਨ ਵਿਖੇ ੧੮ ਅਤੇ ੧੯ ਅਗਸਤ ਨੂੰ ਇਕ ਆਲੀਸ਼ਾਨ ਸਮਾਗਮ ਰਚਾਇਆ ਗਿਆ। ਜਿਸ ਵਿਚ ਮਹਾਰਾਜਾ ਰਣਜੀਤ ਸਿੰਘ ਦਾ ਦਿਲਕਸ਼ ਘੋੜ-ਸਵਾਰ ਬੁੱਤ ਹੇਅਜ਼ ਦੇ ਗੁਰੂ ਨਾਨਕ ਕਾਲਜ ਵਿਚ ਸੁਸ਼ੋਭਿਤ ਕੀਤਾ ਗਿਆ। ਜਿਥੇ ਇਸ ਵਿਚ ਸ਼ਮੂਲੀਅਤ ਕਰਨ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਜੋਗਿੰਦਰ ਸਿੰਘ ਵੇਦਾਂਤੀ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਜਗਦੇਵ ਸਿੰਘ ਤਲਵੰਡੀ ਉਚੇਚੇ ਤੌਰ 'ਤੇ ਪੁੱਜੇ, ਉਥੇ ਸੁਪ੍ਰਸਿੱਧ ਪੰਜਾਬੀ ਲੇਖਕਾ ਡਾ. ਕੁਲਵੰਤ ਕੌਰ ਵੀ ਇਸ ਮੌਕੇ ਆਯੋਜਿਤ ਸੈਮੀਨਾਰ ਵਿਚ ਪੇਪਰ ਪੜ੍ਹਨ ਲਈ ਕੈਲੇਫੋਰਨੀਆ ਤੋਂ ਵਾਪਸ ਆਉਂਦਿਆਂ ਲੰਡਨ ਰੁਕਕੇ ਇਸ ਵਿਚ ਸ਼ਾਮਲ ਹੋਏ। ਗੁਰੂ ਨਾਨਕ ਕਾਲਜ ਲੰਡਨ ਦੇ ਸੰਚਾਲਕ ਸੰਤ ਅਮਰ ਸਿੰਘ ਹੁਰਾਂ ਨੇ ਸ਼ਾਨਦਾਰ ਪਲੇਕ ਅਤੇ ਨਕਦੀ ਦੇ ਕੇ ਬੀਬੀ ਕੁਲਵੰਤ ਕੌਰ ਦਾ ਸਤਿਕਾਰ ਕੀਤਾ।

ਇਸ ਸੰਖੇਪ ਫੇਰੀ ਦੌਰਾਨ ਹੀ ਲੰਡਨ ਸਿੱਖ ਮਿਸ਼ਨਰੀ ਸੋਸਾਇਟੀ ਦੇ ਮਾਤਾ ਸਾਹਿਬ ਕੌਰ ਹਾਲ ਵਿਖੇ ਕੌਮਾਂਤਰੀ ਖ਼ਾਲਸਾ ਐਵਾਰਡ ਕੌਂਸਲ ਦੇ ਮੁਖੀ ਸ. ਸੁਰਜਨ ਸਿੰਘ ਗਿੱਲ ਤੇ ਸ. ਕੇਸਰ ਸਿੰਘ ਮੰਡ ਵਲੋਂ ਡਾ. ਕੁਲਵੰਤ ਕੌਰ ਦੀਆਂ ਤਾਜ਼ਾ ਪੁਸਤਕਾਂ—'ਗੁਰਮਤਿ ਨੂਰ' ਅਤੇ 'ਔਰਤ ਈਮਾਨ ਹੈ' ਉਤੇ ਸੈਮੀਨਾਰ ਵੀ ਕਰਵਾਇਆ ਗਿਆ। ਜਿਸ ਵਿਚ ਸਾਥੀ ਲੁਧਿਆਣਵੀ ਤੇ ਡਾ. ਗੁਰਦੀਪ ਸਿੰਘ ਜਗਬੀਰ ਨੇ ਪੇਪਰ ਪੜ੍ਹੇ। ਲੰਡਨ ਦਾ ਬੁੱਧੀਜੀਵੀ ਵਰਗ, ਸੁਘੜ ਸਰੋਤੇ, ਗੁਰੂ ਘਰਾਂ ਦੇ ਅਨੇਕ ਪ੍ਰਬੰਧਕ, ਯੂ.ਕੇ. ਅਕਾਲੀ ਦਲ ਦੇ ਕਰਤਾ-ਧਰਤਾ ਅਤੇ ਵੱਡੀ ਗਿਣਤੀ ਵਿਚ ਬੀਬੀਆਂ ਨੇ ਇਸ ਵਿਚ ਸ਼ਮੂਲੀਅਤ ਕੀਤੀ। ਪੰਜਾਬੀ ਕਵੀ ਮੰਡਲ ਯੂ.ਕੇ. ਵਲੋਂ ਵੀ ਬੀਬੀ ਜੀ ਦੇ ਮਾਣ ਵਿਚ ਇਕ ਸਮਾਰੋਹ ਬਰਮਿੰਘਮ ਵਿਚ ਵੀ ਕੀਤਾ ਗਿਆ।

## ਅੰਮ੍ਰਿਤਸਰ ਦੇ ਸ਼ਹੀਦਾਂ ਨਮਿਤ ਮੇਲਾ

ਸੰਨ ੧੮੭੧ ਨੂੰ ੧੫ ਸਤੰਬਰ ਵਾਲੇ ਦਿਨ, ਦੇਸ਼ ਦੀ ਆਜ਼ਾਦੀ, ਰਾਊ ਗਰੀਬ ਦੀ ਰਖਿਆ ਅਤੇ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੀ ਪਵਿਤ੍ਰਤਾ ਵਾਸਤੇ ਰਾਮ ਬਾਗ ਦੇ ਬੋਹੜ ਨਾਲ ਖੁਲੇ ਆਮ ਫਾਹੇ ਲਾ ਕੇ ਚਾਰ ਨਾਮਧਾਰੀ ਸਿੰਘਾਂ ਸੰਤ ਲਹਿਣਾ ਸਿੰਘ, ਬੀਹਲਾ ਸਿੰਘ, ਫਤਹਿ ਸਿੰਘ, ਹਾਕਮ ਸਿੰਘ ਨੂੰ ਅੰਗਰੇਜ਼ ਹਕੂਮਤ ਵਲੋਂ ਸ਼ਹੀਦ ਕੀਤਾ ਗਿਆ। ਉਹਨਾਂ ਦੀ ਸਾਲਾਨਾ ਯਾਦ ਵਿਚ ਸ੍ਰੀ ਭੈਣੀ ਸਾਹਿਬ ਵਿਚ ੧੫ ਸਤੰਬਰ ਨੂੰ ਭਾਰੀ ਮੇਲਾ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਕੀਤਾ ਗਿਆ। ਇਸੇ ਦਿਨ ਹੀ ਸਤਿਗੁਰੂ ਜੀ ਦੀ ਪੂਜ ਮਾਤਾ, ਮਾਤਾ ਭੁਪਿੰਦਰ ਕੌਰ ਨਮਿਤ ਵੀ ਮੇਲਾ ਕੀਤਾ ਗਿਆ। ਹੱਲੇ ਦੇ ਦੀਵਾਨ ਲਗੇ ਨਾਮ ਸਿਮਰਨ ਅਤੇ ਰਾਗੀਆਂ ਦਾ ਕੀਰਤਨ ਹੋਇਆ। ਜਥੇਦਾਰ ਤੋਤਾ ਸਿੰਘ ਸਿੱਖਿਆ ਮੰਤਰੀ, ਸ. ਮਲਕੀਤ ਸਿੰਘ ਦਾਖਾ ਸਾਬਕਾ ਮੰਤਰੀ, ਸ. ਹਰਵਿੰਦਰ ਸਿੰਘ ਹੰਸਪਾਲ ਐਕਸ ਐਮ. ਪੀ., ਸ. ਜਗਦੀਸ਼ ਸਿੰਘ ਸੰਪਾਦਕ ਵਰਿਆਮ ਲਾਲਾ ਲਾਜਪਤ ਰਾਏ ਐਮ. ਪੀ., ਸ੍ਰੀ ਜਤਿੰਦਰ ਵੀਰ ਗੁਪਤਾ ਰਿਟਾ. ਚੀਫ਼ ਜਸਟਿਸ ਪੰਜਾਬ ਹਰਿਆਣਾ ਹਾਈ ਕੋਰਟ ਦਲੀਪ ਸਿੰਘ ਨਾਮਧਾਰੀ, ਸੰਤ ਹਰਪਾਲ ਸਿੰਘ ਹਜ਼ੂਰੀ ਸੇਵਕ ਅਤੇ ਹੋਰ ਜਾਣੇ ਮਾਣੇ ਵਿਅਕਤੀਆਂ ਨੂੰ ਸ਼ਹੀਦਾਂ ਨੂੰ ਸ਼ਰਧਾਂਜਲੀਆਂ ਅਰਪਿਤ ਕੀਤੀਆਂ।



Namdhari Elibrary NamdhariElibrary@gmail.com

## ਵਰਿਆਮ ਨੂੰ ਅਗਲੀ ਪੀੜ੍ਹੀ ਵੀ ਪਸੰਦ ਕਰਦੀ ਏ

ਮੇਰੀ ਬੇਟੀ ਨਿੱਕੀ ਜਹੀ ਸੀ, ਸ਼ਾਇਦ ਵਰਿਆਮ ਤੋਂ ਇਕ ਡੇਢ ਸਾਲ ਛੋਟੀ ਏ। ਜਦੋਂ ਦੀ ਮੈਂ ਵਰਿਆਮ ਨੂੰ ਪੜ੍ਹਦੀ ਆ ਰਹੀ ਹਾਂ ਮੇਰੀ ਬੱਚੀ ਨੇ ਕਹਿਣਾ "ਮੰਮੀ ਇਸ ਵਿਚ ਤੁਸੀਂ ਕੀ ਪੜ੍ਹਦੇ ਓ ? ਜਦੋਂ ਵਰਿਆਮ ਘਰ ਆ ਜਾਵੇ ਤੁਸੀਂ ਬਹੁਤ ਖ਼ਿਜ਼ੀ ਹੋ ਜਾਂਦੇ ਹੋ।" ਉਦੋਂ ਤਾਂ ਉਹ ਸਿਰਫ ਮੈਨੂੰ ਪੜ੍ਹਦਿਆਂ ਵੇਖਦੀ ਸੀ, ਪਰ ਹੌਲੀ-ਹੌਲੀ ਜਦੋਂ ਉਹ ਵੱਡੀ ਹੁੰਦੀ ਗਈ ਮੈਂ ਉਸ ਨੂੰ ਵਰਿਆਮ ਦੀਆਂ ਕਈ ਵਧੀਆ ਗੱਲਾਂ ਪੜ੍ਹਾਈਆਂ। ਤੇ ਫਿਰ ਕਦੀ ਜਦੋਂ ਮੇਰੀ ਨਿੱਕੀ ਮੋਟੀ ਰਚਨਾ ਛਪਣੀ ਤਾਂ ਉਸਨੂੰ ਮੈਂ ਪੜ੍ਹਾਣੀ ਤੇ ਇਸ ਤਰ੍ਹਾਂ ਉਸ ਦੀ ਵੀ ਆਦਤ ਬਣ ਗਈ ਵਰਿਆਮ ਨੂੰ ਪੜ੍ਹਨਾ। ਤੇ ਹੁਣ ਜਦੋਂ ਸਿਲਵਰ ਜੁਬਲੀ ਅੰਕ ਆਇਆ ਤਾਂ ਉਸਨੇ ਤਕਰੀਬਨ ਸਾਰਾ ਈ ਪੜ੍ਹਿਆ ਅਤੇ ਕਹਿਣ ਲੱਗੀ "ਮੰਮੀ ਜੀ ਮੈਂ ੨੫ ਸਾਲਾਂ ਦੇ ਇਤਿਹਾਸ ਨੂੰ ਅੱਜ ਪੜ੍ਹ ਲਿਆ ਏ ਤੇ ਹੁਣ ਮੈਨੂੰ ਸਮਝ ਆਈ ਏ ਕਿ ਤੁਸੀਂ ਵਰਿਆਮ ਕਿਉਂ ਪੜ੍ਹਦੇ ਸੀ। ਇਹ ਤਾਂ ਵਾਕਯ ਈ ਬਹੁਤ ਵਧੀਆ ਏ।" ਤਾਂ ਮੈਨੂੰ ਲਗਾ ਕਿ ਵਰਿਆਮ ਨੂੰ ਹੁਣ ਅਗਲੀ ਪੀੜ੍ਹੀ ਵੀ ਪੜ੍ਹਨ ਲੱਗ ਪਈ ਏ ਅਤੇ ਪਸੰਦ ਵੀ ਕਰਦੀ ਏ।

ਚਲੋ ਸਾਡੇ ਬਾਦ ਵੀ ਕੋਈ ਵਰਿਆਮ ਪੜ੍ਹੇਗਾ ਅਤੇ ਸ਼ਾਇਦ ਕਦੀ ਕੁਝ ਲਿਖਣ ਦੀ ਵੀ ਕੋਸ਼ਿਸ਼ ਕਰੇਗਾ। ਬਹੁਤ ਈ ਚੰਗਾ ਲੱਗਾ ਏ। ਹਾਂ ਸਿਲਵਰ ਜੁਬਲੀ ਅੰਕ ਤਾਂ ਬਹੁਤ ਈ ਵਧੀਆ ਬਣ ਗਿਆ ਏ। ਭਾਰਤੀ ਜੀ ਦਾ ਲਿਖਿਆ 'ਬਾਬਾ ਮੈਂ ਰੋਂਵਦੀ ਸਭ ਜਗ ਰੁੰਨਾ' ਤਾਂ ਸਾਨੂੰ ਇਕ ਵਾਰੀ ਸਮੁੱਤ ਈ ਦੇ ਗਿਆ। ਕਿਉਂਕਿ ਕੁਝ ਚੰਗਾ ਹੋ ਜਾਣਾ ਤੇ ਬਹੁਤ ਈ ਚੰਗਾ ਹੁੰਦੇ ਏ। ਅਗਸਤ ਅੰਕ ਵਿੱਚ ਜਥੇਦਾਰ ਸੇਵਾ ਸਿੰਘ ਹੁਰਾਂ ਬਾਰੇ ਜੋ ਤੁਸਾਂ ਲੇਖ ਛਾਪਿਆ ਬਹੁਤ ਈ ਵਧੀਆ ਅਤੇ 'ਮਾਏ ਨੀ ਇਕ ਲੋਰੀ ਦੇ ਦੇ, ਬਾਬੁਲ ਤੋਂ ਭਾਵੇਂ ਚੋਰੀ ਦੇਦੇ' ਗੁਰਭਜਨ ਗਿੱਲ ਹੁਰਾਂ ਨੇ ਬੱਚੀਆਂ ਦੀ ਕੂਕ ਨੂੰ ਸਭ ਦੇ ਕੰਨਾਂ ਵਿਚ ਪਹੁੰਚਾਉਣ ਦੀ ਕੋਸ਼ਿਸ਼ ਕੀਤੀ ਏ। ਕਾਸ਼! ਸਾਰੇ ਅਸੀਂ ਸਮਝ ਸਕੀਏ।

ਇਸ ਚਿੱਠੀ ਨੂੰ ਅਜੇ ਪੋਸਟ ਨਹੀਂ ਸੀ ਕੀਤਾ ਕਿ ਸਤੰਬਰ ਅੰਕ ਵੀ ਮਿਲ ਗਿਆ ਏ। ਮਾਤਾ ਜੀ ਦੀ ਤਸਵੀਰ ਅਤੇ ਥੱਲੇ ਲਿਖਣਾ ਠੰਡੀ ਅਤੇ ਮਿੱਠੀ ਮਾਂ, ਬਹੁਤ ਈ ਚੰਗਾ ਲੱਗਾ ਸੂਬਾ ਬੀਬੀ ਜੀ ਮਹਿੰਦਰ ਕੌਰ ਧੰਨਵਾਦ ਕਿਉਂਕਿ ਮਾਤਾ ਜੀ ਬਾਰੇ ਲਿਖਣਾ ਬਹੁਤ ਮੁਸ਼ਕਿਲ ਏ। ਏਨੀ ਵਿਸ਼ਾਲਤਾ ਨੂੰ ਕਲਮ ਦੇ ਘੇਰੇ ਵਿਚ ਲਿਆਉਣਾ ਵੀ ਕਿਸੇ ਕਲਮ ਬੀਰ ਦਾ ਈ ਕੰਮ-ਏ। ਮੈਂ ਵੀ ਇਕ ਗੱਲ ਲਿਖਣ ਦੀ ਹਿੰਮਤ ਕਰਨ ਲੱਗੀ ਆਂ। ਅਨੇਕਾਂ ਵਿਚੋਂ ਇਕ ਸਿਰਫ ਇਕ ਗੱਲ ਹੁਣ ੧੫ ਅਗਸਤ ਦੀ ਗੱਲ ਏ ਮੈਂ ਕਿਸੇ ਨੂੰ ਨਾਲ ਲੈਕੇ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਕਰਨ ਸ੍ਰੀ ਭੈਣੀ ਸਾਹਿਬ ਗਈ ਸਾਂ। ਰਸਤੇ ਵਿੱਚ ਖੰਨਾ ਰੁਕ ਕੇ ਕੁਝ ਫਰੂਟਸ ਭੇਟ ਕਰਨ ਖਾਤਰ ਲੈਣੇ ਸਨ। ਮੈਂ ਫਰੂਟਸ ਦੇ ਨਾਲ ਕੁਝ ਨਿੰਬੂ ਵੀ ਖਰੀਦ ਲਏ। ਮੇਰੇ ਨਾਲ ਵਾਲੇ ਕਹਿੰਦੇ ਇਹ ਕਿਉਂ। ਮੈਂ ਕਿਹਾ ਕਈ ਵਾਰੀ ਮਾਤਾ ਜੀ ਆਈ ਸਾਧ ਸੰਗਤ ਨੂੰ ਸ਼ਕੰਜਵੀ ਛਕਾਂਦੇ ਹਨ। ਅੱਜ ਗਰਮੀ ਕਾਫੀ ਏ ਸ਼ਾਇਦ ਸਾਨੂੰ ਵੀ ਘੁੱਟ ਸ਼ਕੰਜਵੀ ਮਿਲ ਜਾਵੇ। ਸੋ ਅਸੀਂ ਕਰੀਬ ੧੧ ਵਜੇ ਸ੍ਰੀ ਭੈਣੀ ਸਾਹਿਬ ਪਹੁੰਚੇ ਤਾਂ ਜਾਂਦਿਆਂ ਈ ਅੰਦਰ ਕੋਠੀ ਵਿਚ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਹੋ ਗਏ। ਅਸੀਂ ਦਰਸ਼ਨ ਕਰ ਕੇ ਕਮਰੇ ਤੋਂ ਬਾਹਰ ਨਿਕਲੇ ਈ ਸਾਂ ਕਿ ਅੱਗੋਂ ਮਾਤਾ ਜੀ ਦੇ ਦਰਸ਼ਨ ਹੋ ਗਏ ਮਾਤਾ ਜੀ ਆਪਣੇ ਕਮਰੇ ਵਿੱਚ ਸਾਨੂੰ ਇਹ ਕਹਿ ਕੇ ਬਿਠਾ ਗਏ ਬੈਠੋ ਤੁਸੀਂ ਮੈਂ ਹੁਣੇ ਆਉਂਦੀ ਆਂ ਤੇ ੧੦ ਮਿੰਟ ਬਾਅਦ ਮਾਤਾ ਜੀ ਇਕ ਬੀਬੀ ਦੇ ਹੱਥ ਸ਼ਕੰਜਵੀ ਦੇ ਭਰੇ ਗਿਲਾਸ ਥਾਲੀ ਵਿਚ ਲੈ ਕੇ ਆ ਗਏ ਤੇ ਸਾਨੂੰ ਛਕਾਈ ਤੇ ਫਿਰ ਪ੍ਰਸ਼ਾਦਾ ਪਾਣੀ ਛੱਕਣ ਤੋਂ ਬਾਦ ਫਿਰ ਸ਼ਾਮੀ ਸ਼ਕੰਜਵੀ ਛਕਾਈ। ਆਪ ਖੰਡ ਘੋਲੀ ਆਪ ਨਿੰਬੂ ਨਿਚੋੜੇ ਤੇ ਮੇਰੇ ਨਾਲ ਵਾਲੇ ਕਹਿਣ ਲੱਗੇ ਤੁਸੀਂ ਤਾਂ ਘੁੱਟ ਸ਼ਕੰਜਵੀ ਮੰਗੀ ਸੀ। ਇਥੇ ਤਾਂ ਝੱਟ ਸੁਣੀ ਗਈ। ਅੱਜ ਕੁਝ ਹੋਰ ਮੰਗਦੇ ਤਾਂ ਵੀ ਮਿਲ ਜਾਣਾ ਸੀ। ਇਹ ਤਾਂ ਹੈ ਸਾਡੀ ਮਾਂ। ਹਾਂ ਮੈਂ ਅਰਜ ਕੀਤੀ ਮਾਤਾ ਜੀ ਇਹ ਮੈਂ ਕੁਝ ਨਿੰਬੂ ਰਸਤੇ ਵਿੱਚੋਂ ਖਰੀਦੇ ਸਨ। ਮਾਤਾ ਜੀ ਵਚਨ ਕੀਤਾ ਨਿੰਬੂ ਤਾਂ ਇਥੇ



Namdhari Elibrary NamdhariElibrary@gmail.com

ਆਪਣੇ ਵੀ ਬਹੁਤ ਲੱਗੇ ਹੋਏ ਨੇ। ਧੰਨ ਹਨ ਮਾਤਾ ਜੀ ਧੰਨ ਹਨ। ਬਾਕੀ ਅਜੇ ਸਾਰਾ ਅੰਕ ਪੜ੍ਹਨਾ ਏ, ਦੂਜੀ ਗੱਲ ਅਸੀਂ ਕੁਝ ਬੋਲ ਤਾਂ ਨਹੀਂ ਸਕਦੇ ਪਰ ਇਤਨਾ ਤਾਂ ਜਰੂਰ ਕਵਾਂਗੀ, ਗੁਰੂ ਦੇ ਘਰ ਅਗਰ ਨਿਮਾਨੇ ਸਿੱਖ ਬਣ ਕੇ ਠਾਕਰ ਜੀ ਚਲੇ ਜਾਣ ਤੇ ਗੁਰੂ ਦੀਆਂ ਬਖਸ਼ਿਸ਼ਾਂ ਦਾ ਦੁਆਰਾ ਅਸੀਂ ਤੁਸੀਂ ਰਲ ਕੇ ਅਰਜ ਕਰੀਏ ਤਾਂ ਸ਼ਾਇਦ ਇਕ ਛਿਨ ਭਰ ਵਿਚ ਸਭੋ ਕੁਝ ਠੀਕ ਹੋ ਜਾਵੇ। ਫਲ ਸਦਾ ਨੀਵਿਆਂ ਰੁੱਖਾਂ ਨੂੰ ਲੱਗਦੇ ਨੇ। ਗੁਰੂ ਘਰ ਦੇ ਬੱਚੇ ਹੋਣ ਨਾਲੋਂ ਇਕ ਨਿਮਾਣੇ ਸਿੱਖ ਸੇਵਕ ਹੋ ਜਾਣ ਤਾਂ ਚੰਗੇ ਰਹਿਣ।

*—ਸਿੰਦਰ ਕੌਰ ਦਿੱਲੀ*

ਨੋਟ—ਵਰਿਆਮ ਸਤੰਬਰ ੨੦੦੧ ਭਾਵ ਪਿਛਲੇ ਅੰਕ ਦੇ ਪੰਨਾ ੫੭ ਤੇ ਪ੍ਰਤਿਕਿਰਿਆ ਦੇ ਪੰਨੇ ਤੇ ਕਵਿਤਾ ਦਾ ਬੰਦ ਹੈ—"ਜੋ ਸੁਣਦੇ ਸੀ ਕਨਸੋਆਂ ਕਦੇ ਵਰਿਆਮ ਦੀਆਂ"

ਇਹ ਸਤਰਾਂ ਸੂਬਾ ਮਹਿੰਦਰ ਕੌਰ ਹੁਸ਼ਿਆਰਪੁਰ ਦੇ ਪਤਰ ਦੀਆਂ ਹਨ ਜੋ ਗਲਦੀ ਨਾਲ ਬੀਬੀ ਸਿੰਦਰ ਕੌਰ ਦੀ ਚਿੱਠੀ ਦੇ ਸ਼ੁਰੂ ਵਿਚ ਲਗ ਗਈਆਂ ਸਨ।

*—ਸੰਪਾਦਕ*

ਅੱਜ ਹੀ ਵਰਿਆਮ ਦਾ ਜੁਲਾਈ ਅੰਕ ਮਿਲਿਆ, ਪੜ੍ਹ ਕੇ ਬਹੁਤ ਹੀ ਚੰਗਾ ਚੰਗਾ ਲੱਗਿਆ। ਸ੍ਰੀਮਤੀ ਉਰਮਿਲਾ ਅਨੰਦ ਜੀ ਦਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਮੋਰਾਂ ਨਾਲ ਪਿਆਰ ਵਾਲਾ ਲੇਖ ਪੜ੍ਹ ਕੇ ਬਹੁਤ ਹੀ ਅਨੰਦ ਆਇਆ। ਪ੍ਰੇਰਨਾ ਮਿਲੀ ਕਿ ਜੋ ਦਾਸ ਦੇ ਸੰਗ੍ਰਹਿ ਵਿਚ ਸ੍ਰੀ ਸਤਿਗੁਰੂ ਜੀ ਦੀਆਂ ਜਾਨਵਰਾਂ ਨਾਲ ਪਿਆਰ ਕਰਦਿਆਂ ਦੀਆਂ ਤਸਵੀਰਾਂ ਹਨ, ਉਨ੍ਹਾਂ ਨੂੰ ਆਪ ਜੀ ਪਾਸ ਛਪਣ ਲਈ ਭੇਜੀਆਂ ਜਾਣ, ਸੋ ਭੇਜ ਰਿਹਾ ਹਾਂ।

ਸ. ਤਰਲੋਚਨ ਸਿੰਘ ਜੀ ਦਾ ਭਾਸ਼ਨ ਬਹੁਤ ਹੀ ਮਾਅਰਕੇ ਦਾ ਸੀ। ਆਖਰ ਇਕ ਪੰਜਾਬੀ ਅਤੇ ਪੰਜਾਬੀਅਤ ਦੇ ਦਰਦ ਵਾਲਾ 'ਮਰਦ' ਰਾਜਨੀਤੀ ਵਿਚ ਚਮਕਿਆ ਹੈ। ਇਹ ਉਦੋਂ ਕਿਥੇ ਸਨ ਜਦੋਂ ਗਿਆਨੀ ਜੀ ਅਤੇ ਸ. ਬੇਅੰਤ ਸਿੰਘ ਦੀ ਸਰਕਾਰ ਸੀ। ਅੱਜ ਅਕਾਲੀਆਂ ਨੂੰ ਸਿਰਫ ਇਕੋ ਫ਼ਿਕਰ ਖਾਈ ਜਾਂਦਾ ਹੈ ਕਿ ਦੱਖਣੀ ਭਾਰਤ ਦੇ ਲੋਕ ਅਤੇ ਬੰਗਾਲੀ ਸਾਰੀਆਂ ਸਰਕਾਰੀ ਨੌਕਰੀਆਂ ਵਿਚ ਅੰਗਰੇਜ਼ੀ ਦੀ ਵਜ੍ਹਾ ਕਰਕੇ ਹਾਵੀ ਹੋ ਰਹੇ ਹਨ। ਪ੍ਰੰਤੂ ਉਨ੍ਹਾਂ ਨੂੰ ਇਨਾ ਗਿਆਨ ਨਹੀਂ ਕਿ ਉਨ੍ਹਾਂ ਪ੍ਰਦੇਸ਼ਾਂ ਵਿਚ ਆਪਣੀਆਂ ਮਾਤਭਾਸ਼ਾਵਾਂ ਨੂੰ ਸਿੰਘਾਸਨਾਂ ਉਪਰ ਬਿਠਾਇਆ ਹੋਇਆ ਹੈ। ਅੰਗਰੇਜ਼ੀ ਸਿਰਫ ਕਾਗਜ਼ਾਂ ਵਿਚ ਹੀ ਹੈ। ਇਥੇ ਪੰਜਾਬੀ ਮਾਤਭਾਸ਼ਾ ਕਾਗਜ਼ਾਂ ਵਿਚ ਹੈ ਤੇ ਅੰਗਰੇਜ਼ੀ ਨੂੰ ਸਿੰਘਾਸਨ ਉਥੇ ਬੈਠਾਣ ਦਾ ਯਤਨ ਕੀਤਾ ਜਾ ਰਿਹਾ ਹੈ। ਇਥੇ ਵਿਦੇਸ਼ਾਂ ਵਿਚ ਅਸੀਂ ਪੰਜਾਬੀ ਦੀ ਕਦਰ ਪੜ੍ਹਾਈ ਆਦਿ ਲਈ ਯਤਨਸ਼ੀਲ ਹਾਂ। ਜੇ ਪੰਜਾਬ ਵਿਚ ਹੀ ਪੰਜਾਬੀ ਦੀ ਇਹ ਹਾਲਤ ਰੱਖਣੀ ਹੈ ਤਦ ਪ੍ਰਦੇਸ਼ਾਂ ਵਿਚੋਂ ਕੋਈ ਆਸ ਨਹੀਂ ਰੱਖਣੀ ਚਾਹੀਦੀ। ਪਰ ਸਾਡੇ ਦਿਲਾਂ ਵਿਚ ਵੀ ਮਾਤ ਬੋਲੀ ਲਈ ਦਰਦ ਹੈ। ਅਮੀਨ ਮਲਕ ਜਹੀ ਹੂਕ ਸਾਡੇ ਦਿਲਾਂ ਵਿਚੋਂ ਉਠਦੀ ਹੈ। ਸਾਡੀ ਸਾਰੇ ਪੰਜਾਬੀ ਭਰਾਵਾਂ ਅੱਗੇ ਅਰਜੋਈ ਹੈ ਕਿ ਮਾਤਭਾਸ਼ਾ ਲਈ ਸ. ਤਰਲੋਚਨ ਸਿੰਘ ਜੀ ਦੀਆਂ ਤਜਵੀਜ਼ਾਂ ਨੂੰ ਅਮਲੀ ਰੂਪ ਦੇਣ ਦੀ ਕ੍ਰਿਪਾ ਕਰੋ।

*—ਸਰਜੀਤ ਸਿੰਘ ਜੀਤ , ਲੰਡਨ*

ਸਭ ਤੋਂ ਪਹਿਲਾਂ ਲੇਟ ਪੱਤਰ ਲਿਖਣ ਦੀ ਮੁਆਫੀ ਚਾਹੁੰਦਾ ਹਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕਿਰਪਾ ਸਦਕਾ ਆਪ ਜੀ ਨੂੰ ਮਾਸਿਕ ਵਰਿਆਮ ਦੇ ੨੫ ਵਰ੍ਹੇ ਪੂਰੇ ਕਰਨ ਤੇ ਸਿਲਵਰ ਜੁਬਲੀ ਦੀਆਂ ਬਹੁਤ-ਬਹੁਤ ਵਧਾਈਆਂ। ਸਿਲਵਰ ਜੁਬਲੀ ਵਿਸ਼ੇਸ਼ ਅੰਕ ਪ੍ਰਾਪਤ ਹੋਇਆ। ਆਪ ਜੀ ਨੂੰ ਦੇਸ਼ਾਂ ਪ੍ਰਦੇਸ਼ਾਂ ਵਿਚ ਵੱਖ-ਵੱਖ ਅਦਾਰਿਆਂ, ਪੰਜਾਬੀ ਜਗਤ ਅਤੇ ਖਾਸ ਕਰਕੇ ਸ੍ਰੀ ਸਤਿਗੁਰੂ ਜੀ ਨੇ ਜੋ ਮਾਣ ਬਖਸ਼ਿਆ ਹੈ, ਠੀਕ ਹੀ ਆਪ ਉਸਦੇ ਹੱਕਦਾਰ ਹੋ। ਵਰਿਆਮ ਲਗਾਤਾਰ ਮਿਲ ਰਿਹਾ ਹੈ। ਜੁਲਾਈ ਅੰਕ ਵਿਚ ਆਪ ਜੀ ਨੇ ਡਾਕ ਮਹਿੰਗੀ ਸਿਰਲੇਖ ਹੇਠਾਂ ਵਰਿਆਮ ਦੇ ਚੰਦੇ ਦੇ ਵਿੱਚ ਦਰ ਵਾਧਾ ਕਰਨ ਲਈ ਕਿਹਾ ਹੈ, ਅਸੀਂ ਆਪ ਜੀ ਦੀਆਂ ਮੁਸ਼ਕਲਾਂ ਸਮਝਦੇ ਹੋਏ ਆਪ ਜੀ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ।

*—ਸਵਰਨ ਸਿੰਘ ਕਲਸੀ, ਸੈਦੋਕੇ (ਮੋਗਾ)*


*ਵਰਿਆਮ ਲਈ ਸ਼ੁਭ ਇਛਾਵਾਂ :*

*ਸ. ਅਜੀਤ ਸਿੰਘ ਨਾਮਧਾਰੀ*

**ਨਾਮਧਾਰੀ ਬ੍ਰਦਰਜ਼**

ਡਾਲਟਨਗੰਜ (ਬਿਹਾਰ)

**Namdhari Brothers**

Dalton Ganj (Bihar)

Prop. S. Ajit Singh Namdhari





Namdhari Elibrary NamdhariElibrary@gmail.com

ਹਰ ਤਰ੍ਹਾਂ ਦੇ ਸੰਗੀਤ ਦੇ ਸਾਜ਼ਾਂ ਵਾਸਤੇ
ਸਿਤਾਰ ਅਤੇ ਤਾਨਪੁਰਾ ਦੇ ਮਾਹਰ



## ਗੁਰਦਿਆਲ ਸਿੰਘ ਐਂਡ ਸਨਜ਼

ਫਗਵਾੜਾ ਗੇਟ, ਜਲੰਧਰ ਫੋਨ : ੫੯੮੬੯

---

ਹਰ ਪ੍ਰਕਾਰ ਦੀਆਂ ਚੁਗਾਠਾਂ ਜੋੜੀ ਪੱਲੇ ਅਤੇ ਹੋਰ
ਲੱਕੜੀ ਦੇ ਤਸੱਲੀਬਖਸ਼ ਕੰਮ ਵਾਸਤੇ
ਦਰਸ਼ਨ ਦਿਓ

## ਬਚਨ ਸਿੰਘ ਐਂਡ ਸਨਜ਼

ਨਿਊ ਟਿੰਬਰ ਮਾਰਕੀਟ
ਇਕਹਿਰੀ ਪੁਲੀ, ਜਲੰਧਰ ਸ਼ਹਿਰ
ਫੋਨ ਨੰ. ੨੩੨੯੯੦

---

ਬਜ਼ਾਰ ਨਾਲੋਂ ਸਸਤੀ ਅਤੇ ਵਧੀਆ ਕਿਸਮ ਦੀ ਲੱਕੜ
ਆਸਾਮ ਸਾਗਵਾਨ, ਚੰਪ, ਦਿਓਦਾਰ, ਕੈਲ, ਪੜਤਲ,
ਚੀਲ ਆਦਿ ਵੇਚਣ ਵਾਲੇ

## ਦਲੀਪ ਸਿੰਘ ਪੂਰਨ ਸਿੰਘ ਸੱਗੂ

(ਟਿੰਬਰ ਮਰਚੈਂਟਸ)

**DALIP SINGH PURAN SINGH SAGGU**
*(Timber Merchants)*
Old Railway Road Jalandhar City.
Ph. : 58795, 59056

---

## JANTA HYDRAULIC PRESSES

JANTA ENGG. WORKS
P.O. MOHAN NAGAR
RAJENDRA NAGAR
INDUSTRIAL AREA,
GHAZIABAD-210 007 (U.P.)
PHONE: OFF: 8-63455
RESI: 5412951
8-64574

MFRS. OF
HYDRAULIC PRESSES FOR THE USE OF
- RUBBER MOULDING
- CONVEYOR & TRANSMISSION BELTING
- PLYWOOD HOT PRESSES
- DEEP DRAWING
- CLUTCH FACING & BRAKE LINING

---

ਫੈਂਸੀ ਬਿਲਡਿੰਗ ਮੈਟੀਰੀਅਲ, ਤਾਲੇ ਅਤੇ ਹੋਰ
ਹਾਰਡਵੇਅਰ ਦੇ ਸਮਾਨ ਵਾਸਤੇ ਯਾਦ ਰੱਖੋ
ਦਰਵਾਜ਼ੇ, ਖਿੜਕੀਆਂ, ਰੌਸ਼ਨਦਾਨ ਅਤੇ ਲੱਕੜੀ ਦਾ
ਵਧੀਆ ਇਮਾਰਤੀ ਸਮਾਨ ਤਿਆਰ ਕਰਨ ਵਾਲੇ

## ਹਰਭਜਨ ਵੁੱਡ ਵਰਕਸ

ਇਕਹਿਰੀ ਪੁਲੀ ਜਲੰਧਰ - ੧੪੪੦੦੪
ਫੋਨ - ੨੩੮੭੮੪

---

ਹਰ ਕਿਸਮ ਦੀ ਲੱਕੜ ਖਰੀਦਣ ਵਾਸਤੇ ਅਤੇ ਚੁਗਾਠਾਂ,
ਦਰਵਾਜ਼ੇ, ਖਿੜਕੀਆਂ, ਰੌਸ਼ਨਦਾਨ ਬਣਵਾਉਣ ਲਈ ਅਤੇ
ਵਧੀਆ ਕਿਸਮ ਦਾ ਇਮਾਰਤੀ ਸਾਮਾਨ ਖਰੀਣ ਲਈ

## ਹਜ਼ੂਰ ਸਿੰਘ ਐਂਡ ਸਨਜ਼

(ਪਾਰਟਨਰ ਹਜ਼ੂਰ ਸਿੰਘ ਜਸਬੀਰ ਸਿੰਘ)
ਇਕਹਰੀ ਪੁਲੀ, ਜਲੰਧਰ ਸ਼ਹਿਰ।

*ਵਾਲਿਆਂ ਦੀ ਦੁਕਾਨ ਤੇ ਦਰਸ਼ਨ ਦਿਓ ਤੇ ਲਾਭ ਉਠਾਓ।*


Namdhari Elibrary NamdhariElibrary@gmail.com

Registered No. PB/1017/2001 MONTHLY WARIAM Ladowali Road, Jalandhar-144001
Regd. RNI No. 26453/7 October, 2001



ਸੰਤ ਖਜ਼ਾਨ ਸਿੰਘ
ਆਪਣੇ ਇਸ਼ਟ ਦੇਵ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ
ਔਰੰਗਾਬਾਦ ਸੰਗੀਤ ਸੰਮੇਲਨ



ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਂਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।
ਫੋਨ- 222543, 56289

Namdhari Elibrary NamdhariElibrary@gmail.com